# ਸਿਰਜਣਾ

ਜੁਲਾਈ-ਸਤੰਬਰ 1978

ਵਿਸ਼ੇਸ਼

ਗੁਰਦਿਆਲ ਸਿੰਘ ਦਾ ਸ਼ਾਹਕਾਰ : ਅਣਹੋਏ
ਸੰਤ ਸਿੰਘ ਸੇਖੋਂ

'ਦਸਤਾਵੇਜ਼' ਦੇ ਲੇਖਕ ਨਾਲ ਇਕ ਭੇਂਟ
ਜਗੀਰ ਸਿੰਘ ਜਗਤਾਰ

ਲੋਕ ਚੀਨ ਵਿਚ ਨਵੇਂ ਅਧਿਆਪਕ
ਹਰਜੀਤ ਚੌਧਰੀਆ

ਐਂਤੋਨੀਓ ਗਰਾਮਸੀ : ਇਕ ਪਰਿਚੈ
ਸੁਰਜੀਤ ਗਿੱਲ

o

ਪ੍ਰੋਫੈਸਰ ਮੋਹਨ ਸਿੰਘ ਦੀ ਯਾਦ ਵਿਚ
ਕੁਝ ਕਵਿਤਾਵਾਂ

o

ਅਤੇ ਹੋਰ ਕਵਿਤਾਵਾਂ, ਕਹਾਣੀਆਂ,
ਪੁਸਤਕ ਪੜਚੋਲ ਆਦਿ

o

ਸੰਪਾਦਕ
ਰਘਬੀਰ ਸਿੰਘ

ਨਿਗਰਾਨ
ਸੰਤ ਸਿੰਘ ਸੇਖੋਂ

ਇਕ ਕਾਪੀ : ਢਾਈ ਰੁਪਏ
ਸਾਲਾਨਾ : ਦਸ ਰੁਪਏ

31

৯ਿਰਜਣਾ

ਜੁਲਾਈ-ਸਤੰਬਰ 1978

●

ਨਿਗਰਾਨ
ਸੰਤ ਸਿੰਘ ਸੇਖੋਂ

●

ਸੰਪਾਦਕ
ਰਘਬੀਰ ਸਿੰਘ

●

ਵਿਦੇਸ਼ ਪ੍ਰਤਿਨਿਧ
ਨਿਰੰਜਨ ਸਿੰਘ ਨੂਰ

●

ਪਤਾ
1197, ਸੈਕਟਰ 15-ਬੀ
ਚੰਡੀਗੜ੍ਹ

●

SIRJANA is approved by DPI Punjab for all schools, colleges and social education centres vide letter No. 2/6-66 B (EP) dated 26.9.66.

## ਇਸ ਅੰਕ ਵਿਚ

ਰਘਬੀਰ ਸਿੰਘ/ਸੰਪਾਦਕੀ/ਪ੍ਰੋਫੈਸਰ ਮੋਹਨ ਸਿੰਘ/1
ਪ੍ਰੋਫੈਸਰ ਮੋਹਨ ਸਿੰਘ ਦੀਆਂ ਕੁਝ ਕਵਿਤਾਵਾਂ/2
ਅਤੈ ਸਿੰਘ/ਕਵਿਤਾ/ਲਾਜਵਾਬ/4
ਸੁਰਿੰਦਰ ਗਿੱਲ/ਕਵਿਤਾ/ਨਿਪੱਤਰਾ ਰੁੱਖ/5
ਅਜੀਤ ਸਿੰਘ ਚੰਦਨ/ਕਵਿਤਾ/ ਸੁਖਬੀਰ:ਇਕ ਕਾਵਿ ਚਿਤਰ/9
ਗੁਰਨਾਮ ਢਿਲੋਂ/ਰੀਪੋਰਟ/ਬਰਤਾਨਵੀ ਪੰਜਾਬੀ ਲੇਖਕ ਕਾਨਫਰੰਸ/7
ਜਸਵੰਤ ਸਿੰਘ ਵਿਰਦੀ/ਕਹਾਣੀ/ਸੱਪ/9
ਗੁਰਭਜਨ ਗਿੱਲ/ਕਵਿਤਾ/ਚਿੜੀਆਂ ਮੋਰ ਕਬੂਤਰ ਤੋਤੇ/16
ਪ੍ਰੇਮ ਗੋਰਖੀ/ਕਹਾਣੀ/ਕੋਠਾ-ਘਰ/17
ਸੁਭਾਸ਼/ਕਹਾਣੀ/ਇਕ ਹੋਰ ਮਹਾਂ ਯੁੱਧ/25
ਮਨਮੋਹਨ ਸਿੰਘ ਬਾਵਾ/ਕਹਾਣੀ/ਕਾਲਾ ਜੀਰਾ/26
ਮਲਕੀਤ/ਕਵਿਤਾ/ਇਸ ਤੋਂ ਪਹਿਲਾਂ/35
ਕਰਿਸ਼ਨੀਵ/ਕਵਿਤਾ/ਫੈਸਲੇ ਦੀ ਘੜੀ/36
ਗੁਰਚਰਨ ਚੀਮਾ/ਕਵਿਤਾ/ਕਥਾ ਦਾ ਅੰਤ/38
ਸੰਤ ਸਿੰਘ ਸੇਖੋਂ/ਨਿਬੰਧ/ਗੁਰਦਿਆਲ ਸਿੰਘ ਦਾ ਸ਼ਾਹਕਾਰ/39
ਹਸਨ ਇਰਾਫੀ/ਕਵਿਤਾ/ਰਾਜ-ਕਵੀ/48
ਹਰਜੀਤ ਦੌਧਰੀਆ/ਨਿਬੰਧ/ਲੋਕ ਚੀਨ ਵਿਚ ਨਵੇਂ ਅਧਿਆਪਕ ਤੇ ਵਿਦਿਆਰਥੀ/49
ਸੁਰਜੀਤ ਗਿੱਲ/ਨਿਬੰਧ/ਐਂਤੋਨੀਓ ਗਰਾਮਸੀ : ਇਕ ਪਰਿਚੈ/54
ਜਗੀਰ ਸਿੰਘ ਜਗਤਾਰ/ਭੇਂਟ ਵਾਰਤਾ/'ਦਸਤਾਵੇਜ਼' ਦੇ ਲੇਖਕ ਨਾਲ/57
ਪ੍ਰੀਤਮ ਸਿੰਘ/ਇਕ ਖਤ/ਇਕ ਪ੍ਰਤਿ ਉੱਤਰ/61
ਬਲਜੀਤ ਬਾਸੀ/ਰੀਵੀਊ/ਅਲਵਿਦਾ ਖੁਸ਼ ਆਮਦੀਦ, ਕਾਲੇ ਦਿਨ, ਥਲ ਦਾ ਸੂਰਜ/65
ਮੁਸ਼ਤਾਕ ਸਿੰਘ/ਰੀਵੀਊ/ਇਕ ਮਰੇ ਬੰਦੇ ਦੀ ਕਹਾਣੀ/69
ਸੁਰਜੀਤ ਗਿੱਲ/ਰੀਵੀਊ/ਸੱਤ ਵਿੱਢਾ ਖੂਹ, ਸੁਲਗਦੀ ਰਾਤ/72
ਇਕਬਾਲਦੀਪ/ਰੀਵੀਊ/ਕਾਤਰਾਂ, ਆਪਣਾ ਸ਼ਹਿਰ/77
ਪਿਆਰਾ ਸਿੰਘ ਭੋਗਲ, ਮੁਖਤਾਰ ਗਿੱਲ, ਗੁਰਤੇਜ ਸਿੰਘ ਭੁੱਲਰ, ਗੁਰਬਖਸ਼ ਜੱਸ, ਸੁਖਦਰਸ਼ਨ ਸਿੱਧੂ, ਹਰਭਜਨ ਸਿੰਘ ਖੇਮਕਰਨੀ, ਸੰਧੂ ਵਰਿਆਣਵੀ; ਸੁਖਬੀਰ ਕੌਰ/ਪੱਤਰ/82

# ਪ੍ਰੋਫੈਸਰ ਮੋਹਨ ਸਿੰਘ

ਪ੍ਰੋਫੈਸਰ ਮੋਹਨ ਸਿੰਘ ਕਲ ਤਕ ਸਾਡੀ ਜ਼ਬਾਨ ਦੇ ਪ੍ਰਮੁੱਖ ਜਿਉਂਦੇ ਕਵੀ (Greatest Living Poet) ਸਨ । ਅੱਜ ਉਨ੍ਹਾਂ ਦਾ ਨਾਉਂ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਹੋ ਗੁਜ਼ਰੇ ਉਨ੍ਹਾਂ ਮਹਾਨ ਕਵੀਆਂ ਵਿਚ ਹੈ ਜਿਨ੍ਹਾਂ ਨੇ ਆਪਣੀ ਰਚਨਾ ਦੁਆਰਾ ਸਾਹਿਤਕ ਪ੍ਰਵਾਹ ਵਿਚ ਇਕ ਨਵਾਂ ਮੋੜ ਲਿਆਂਦਾ। ਪ੍ਰੋਫੈਸਰ ਸਾਹਿਬ ਨੂੰ ਇਕ ਕਵੀ ਵਜੋਂ ਉਨ੍ਹਾਂ ਦੇ ਜਿਉਂਦੇ ਜੀਅ ਸਾਹਿਤ ਜਗਤ ਵਿਚ ਅੰਤਾਂ ਦਾ ਮਾਣ ਸਤਿਕਾਰ ਮਿਲਿਆ ਸੀ ਤੇ ਇਹ ਉਹਨਾਂ ਦੀ ਅਦੁਤੀ ਸਾਹਿਤਕ ਪ੍ਰਤਿਭਾ ਦੀ ਹੀ ਸਵੀਕ੍ਰਿਤੀ ਸੀ ਕਿ ਸਮਕਾਲੀ ਪੰਜਾਬੀ ਕਵਿਤਾ ਦੀ ਪ੍ਰਮੁੱਖ ਧਾਰਾ ਉਨ੍ਹਾਂ ਦੇ ਨਾਉਂ ਨਾਲ ਜੁੜ ਗਈ ਸੀ। ਸ: ਗੁਰਬਖਸ਼ ਸਿੰਘ ਪ੍ਰੀਤਲੜੀ ਦੇ ਸਦੀਵੀ ਵਿਛੋੜੇ ਤੋਂ ਪਿੱਛੋਂ ਪ੍ਰੋਫੈਸਰ ਮੋਹਨ ਸਿੰਘ ਦਾ ਤੁਰ ਜਾਣਾ ਪੰਜਾਬੀ ਸਾਹਿਤ ਸੰਸਾਰ ਨੂੰ ਸਾਲ ਦੇ ਅੰਦਰ ਅੰਦਰ ਪਿਆ ਦੂਜਾ ਨਾ ਪੂਰਾ ਹੋਣ ਵਾਲਾ ਘਾਟਾ ਹੈ। ਸ: ਗੁਰਬਖਸ਼ ਸਿੰਘ ਵਾਂਗ ਹੀ ਪ੍ਰੋਫੈਸਰ ਮੋਹਨ ਸਿੰਘ ਦੀ ਵੱਡੀ ਦੇਣ ਪੰਜਾਬੀ ਸਾਹਿਤ ਨੂੰ ਸੰਸਾਰਕ ਦਿੱਖ ਪ੍ਰਦਾਨ ਕਰਨਾ ਹੈ। ਭਾਵੇਂ ਪੰਜਾਬੀ ਕਵਿਤਾ ਨੂੰ ਆਧੁਨਿਕ ਨੁਹਾਰ ਦੇਣ ਵਿਚ ਭਾਈ ਵੀਰ ਸਿੰਘ ਦੇ ਯੋਗਦਾਨ ਤੋਂ ਇਨਕਾਰੀ ਪ੍ਰਵੇਸ਼ ਪ੍ਰੋਫੈਸਰ ਨਹੀਂ ਹੋਇਆ ਜਾ ਸਕਦਾ ਪਰ ਇਹ ਸੱਚ ਹੈ ਕਿ ਸਹੀ ਅਰਥਾਂ ਵਿਚ ਆਧੁਨਿਕ ਯੁਗ ਦਾ ਮੋਹਨ ਸਿੰਘ ਨਾਲ ਹੀ ਹੁੰਦਾ ਹੈ। ਸਮੇਂ ਦੀ ਮੰਗ ਅਨੁਸਾਰ ਪਰਾਭੌਤਿਕ ਮੰਡਲਾਂ ਨੂੰ ਤਿਆਗਕੇ ਧਰਤੀ ਦੀਆਂ ਸਮਸਿਆਵਾਂ ਤੇ ਉਹਨਾਂ ਉਤੇ ਵਸਦੇ ਮਨੁੱਖਾਂ ਦੀਆਂ ਉਮੰਗਾਂ, ਅਕਾਂਖਿਆਵਾਂ, ਤ੍ਰੋਟਾਂ ਤੇ ਤ੍ਰਿਪਤੀਆਂ ਦੀ ਗੱਲ ਵੀਹਵੀਂ ਸਦੀ ਦੀ ਆਧੁਨਿਕ ਕਵਿਤਾ ਵਿਚ ਪਹਿਲੀ ਵਾਰ ਪ੍ਰੋਫੈਸਰ ਮੋਹਨ ਸਿੰਘ ਨਾਲ ਹੀ ਸ਼ੁਰੂ ਹੁੰਦੀ ਹੈ। ਉਨ੍ਹਾਂ ਦੀ ਕਵਿਤਾ ਪਿਆਰ ਨਾਲ ਧੜਕਦੇ ਦਿਲ ਵਾਲੇ ਗੱਭਰੂ ਤੇ ਮੁਟਿਆਰ ਦੇ ਭਾਵਾਂ ਦੇ ਪ੍ਰਗਟਾ ਤੋਂ ਲੈ ਕੇ ਸਭਨਾਂ ਮਨੁੱਖਾਂ ਦੇ ਚੰਗੇਰੇ ਭਵਿਖ ਦੀ ਚਿੰਤਾ ਤੇ ਉਸ ਲਈ ਸੰਸਾਰ ਵਿਆਪੀ ਸੰਗਰਾਮ ਦੇ ਆਸ਼ਾਵਾਦੀ ਚਿਤਰਨ ਤਕ ਫੈਲੀ ਹੋਈ ਹੈ। ਮੂਲ ਰੂਪ ਵਿਚ ਇਕ ਮਧ ਸ਼੍ਰੇਣਿਕ ਜੀਵ ਹੋਣ ਕਾਰਨ ਉਹ ਰਾਹ ਵਿਚ ਕਈ ਵਾਰ ਥਿੜਕੇ ਜਾਂ ਸਸਤਾਏ ਹੋਣਗੇ ਪਰ ਇਕ ਮਨੁੱਖ ਹਿਤੈਸ਼ੀ ਕਲਾਕਾਰ ਵਜੋਂ ਆਪਣੀ ਮੰਜ਼ਲ ਨੂੰ ਉਹਨਾਂ ਕਦੇ ਵੀ ਅੱਖੋਂ ਉਹਲੇ ਨਹੀਂ ਕੀਤਾ।

ਪ੍ਰਗਤਿਵਾਦੀ ਸਾਹਿਤਕ ਕੀਮਤਾਂ ਵਿਚ ਪ੍ਰੋਫੈਸਰ ਮੋਹਨ ਸਿੰਘ ਦੀ ਅਟੁੱਟ ਨਿਸ਼ਠਾ ਕਾਰਨ 'ਸਿਰਜਣਾ' ਨੂੰ ਸ਼ੁਰੂ ਤੋਂ ਹੀ ਉਹਨਾਂ ਦਾ ਅਸ਼ੀਰਵਾਦ ਤੇ ਸਹਿਯੋਗ ਪ੍ਰਾਪਤ ਸੀ। ਆਪਣੇ ਸਦੀਵੀ ਵਿਛੋੜੇ ਤੋਂ ਕੇਵਲ ਚਾਰ ਦਿਨ ਪਹਿਲਾਂ ਹੀ ਉਨ੍ਹਾਂ ਬੜੇ ਚਾਅ ਨਾਲ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਦੱਸਿਆ ਸੀ ਕਿ ਉਹ ਛੇਤੀ ਹੀ ਆਪਣੀਆਂ ਤਿੰਨ ਨਜ਼ਮਾ ਇਕੱਠੀਆਂ ਹੀ ਸਿਰਜਣਾ ਨੂੰ ਭੇਜਣਗੇ ਜਿਨ੍ਹਾਂ ਵਿਚੋਂ ਤੀਜੀ ਹਾਲੇ ਉਨ੍ਹਾਂ ਨੇ ਲਿਖਣੀ ਸੀ।

ਪ੍ਰੋਫੈਸਰ ਮੋਹਨ ਸਿੰਘ ਚਲੇ ਗਏ ਹਨ ਪਰ ਪੰਜਾਬੀ ਕਵਿਤਾ ਦਾ ਮੋਹਨ ਸਿੰਘ ਯੁਗ ਹਾਲੀ ਵੀ ਜਾਰੀ ਹੈ। ਅਤੇ ਇਹ ਉਦੋਂ ਤਕ ਜਾਰੀ ਰਹੇਗਾ ਜਦੋਂ ਤਕ ਨਵੇਂ ਸਮਾਜਕ ਸੰਬੰਧ ਨਵੀਆਂ ਕਲਾ ਲੋੜਾਂ ਦੀ ਮੰਗ ਨਹੀਂ ਕਰਦੇ। 'ਸਿਰਜਣਾ' ਦੇ ਪਿਛਲਿਆਂ ਅੰਕਾਂ ਵਿਚੋਂ ਪ੍ਰੋਫੈਸਰ ਮੋਹਨ ਸਿੰਘ ਦੀਆਂ ਕੁਝ ਕਵਿਤਾਵਾਂ ਏਥੇ ਦੁਬਾਰਾ ਛਾਪਕੇ ਅਸੀ ਇਸ ਯੁਗ ਕਵੀ ਨੂੰ ਆਪਣੀ ਸ਼ਰਧਾਂਜਲੀ ਅਰਪਿਤ ਕਰਦੇ ਹਾਂ।

ਰਘਬੀਰ ਸਿੰਘ

# ਪ੍ਰੋਫੈਸਰ ਮੋਹਨ ਸਿੰਘ ਦੀਆਂ ਕੁਝ ਕਵਿਤਾਵਾਂ

## ਗ਼ਜ਼ਲ

ਹੈ ਦਿਲ ਦੇ ਪੰਛੀ ਨੇ ਗਗਨਾਂ 'ਤੇ ਆਲ੍ਹਣਾ ਪਾਇਆ।
ਮਨੁੱਖ ਬਣ ਗਿਆ ਚੰਨ ਸੂਰਜਾਂ ਦਾ ਹਮਸਾਇਆ।
ਰਹੱਸ ਸੂਰਜਾਂ ਦਾ ਆਦਮ ਦੇ ਪੁੱਤ ਨੇ ਲੱਭਿਆ,
ਨਕਾਬ ਕਹਿਕਸ਼ਾਂ ਦਾ ਪਲਟਿਆ ਤੇ ਮੁਸਕਾਇਆ।
ਜੋ ਫੁੰਡ ਕੇ ਕੁਤਬ ਦੀ ਕਿੱਲੀ ਨੂੰ ਲੰਘ ਗਿਆ ਅੱਗੇ,
ਫ਼ਲਕ 'ਤੇ ਦੋਸਤੋ ਇਹ ਕਿਹੜਾ ਸ਼ਾਹ ਸਵਾਰ ਆਇਆ?
ਜ਼ਿਮੀਂ 'ਤੇ ਪਹੁੰਚ ਗਿਆ ਕਿਹੜਾ ਏਥੇ ਖ਼ੁਮ-ਆਸ਼ਾਮ,
ਖ਼ੁਮ ਆਸਮਾਨ ਦਾ ਜਿਸ ਆਣ ਸਾਰ ਉਲਟਾਇਆ?
ਸ਼ਰਾਬ ਰਿੰਦ ਨੇ ਪੀਤੀ ਹੈ ਕਿਹੜੇ ਠੇਕੇ ਤੋਂ,
ਕਿ ਧੁੱਸ ਦੇ ਕੇ ਬਹਿਸ਼ਤਾਂ ਦੇ ਵਿਚ ਲੰਘ ਆਇਆ?
ਹੈ ਛਾਈ ਜਾਵੰਦੀ ਅੱਜ ਸੱਤਾਂ ਆਸਮਾਨਾਂ 'ਤੇ,
ਹੈ ਕਿਸ ਆਦਰਸ਼ ਨੇ ਧਰਤੀ ਦਾ ਖ਼ੂਨ ਗਰਮਾਇਆ?

## ਗ਼ਜ਼ਲ

ਅਸਾਂ ਵੀ ਦੋਸਤੋ ਕੁਝ ਤਾਂ ਮੁਕਾਈਆਂ ਬੂੰਦਾਂ,
ਕੀ ਹੋਇਆ ਜ਼ਹਿਰ ਜੇ ਸਾਰਾ ਨਾ ਸਾਥੋਂ ਪੀ ਹੋਇਆ।
ਅਸਾਂ ਵੀ ਆਪਣੇ ਹਿੱਸੇ ਦੇ ਲਾਏ ਕੁਝ ਟਾਂਕੇ;
ਕੀ ਹੋਇਆ ਚਾਕ ਜੇ ਸਾਰਾ ਨਾ ਸਾਥੋਂ ਸੀ ਹੋਇਆ।
ਅਸਾਂ ਵੀ ਪਾੜਛੇ ਲਾਹੇ ਨੇ ਉਚੇ ਪਰਬਤ ਦੇ;
ਜੇ ਸਾਡੇ ਤੇਸ਼ੇ ਦਾ ਘੁੰਡ ਮੁੜ ਗਿਆ ਤਾਂ ਕੀ ਹੋਇਆ?
ਕਿਤੇ ਕਿਤੇ ਅਸਾਡੇ ਜਨੂੰ ਦੀ ਪੈੜ ਵੀ ਹੈ,
ਜੇ ਸਾਰਾ ਥਲ ਨਾ ਅਸੀਂ ਗਾਹ ਸਕੇ ਤਾਂ ਕੀ ਹੋਇਆ।
ਹਜਾਬ ਯਾਰ ਦਾ ਮੁਕਿਆ ਨਾ ਬਾਦਸ਼ਾਹ ਦਾ ਅਤਾਬ,
ਹੈ ਫਿਰ ਵੀ ਜੀ ਲਿਆ ਯਾਰੋ ਜਿਵੇਂ ਹੈ ਜੀ ਹੋਇਆ।

## ਲੋਕ ਲਹਿਰ

ਹੱਥਾਂ ਵਿਚ ਹੱਥਪਾਉ, ਵੈਰ ਵਿਤਕਰੇ ਮਿਟਾਉ
ਮੇਲ ਕੇ ਵਧਾਓ ਪੈਰ, ਆ ਗਈ ਏ ਲੋਕ ਲਹਿਰ

ਹਿੰਦ ਚੀਨ ਰੂਸ ਵਿਚ, ਆਰਜ਼ੀ ਲਕੀਰਾਂ ਖਿੱਚ
ਹੋਰ ਨਾ ਵਧਾਉ ਫਿੱਕ
ਹੋਇਆ ਕੀ ਜੇ ਜਾਤੀਆਂ, ਕਾਲੇ ਚਿੱਟੇ ਪੀਲੇ ਰੰਗ
ਖੂਨ ਦਾ ਹੈ ਰੰਗ ਇੱਕ
ਛੱਡ ਦਿਉ ਵਿਰੋਧ ਵੈਰ, ਆਖਦੀ ਹੈ ਲੋਕ ਲਹਿਰ

ਸੱਚ ਦੇ ਨਾ ਅਰਥ ਦੋ, ਸਕਦੇ ਕਦੀ ਵੀ ਹੋ
ਆਰਥਿਕ ਬਰਾਬਰੀ, ਬਿਨਾਂ ਕਾਹਦਾ ਲੋਕ ਰਾਜ
ਰੱਜੇ ਥੋੜੇ ਭੁੱਖੇ ਬਹੁਤੇ, ਝੂਠ 'ਤੇ ਖੜਾ ਸਮਾਜ
ਝੂਠ ਦੇ ਨਾ ਹੋਣ ਪੈਰ, ਆਖਦੀ ਏ ਲੋਕ ਲਹਿਰ

ਛੱਤਾ ਆਸਮਾਨ ਦਾ, ਜ਼ਹਿਰ ਨਾਲ ਭਰ ਗਿਆ
ਭੁੱਖ ਦੁੱਖ ਨਾਲ ਜੱਗ, ਹੌਲੀ ਹੌਲੀ ਮਰ ਰਿਹਾ
ਬਿੱਟ ਬਿੱਟ ਤਕਦਾ ਕੀ, ਲੋਕ ਰਾਜ ਕਰ ਰਿਹਾ ?
ਰਾਕਸ਼ਾਂ ਦੇ ਖੌਰੂ ਨਾਲ, ਅੰਬਰਾਂ 'ਤੇ ਛਾਈ ਗਹਿਰ
ਪਿੰਡ ਪਿੰਡ ਸ਼ਹਿਰ ਸ਼ਹਿਰ, ਪਿੰਡ ਪਿੰਡ ਜ਼ਹਿਰ ਕਹਿਰ
ਤੇਜ਼ ਕਰੋ ਲੋਕ ਲਹਿਰ

## ਗ਼ਜ਼ਲ

ਭਾਵੇਂ ਮੇਰੇ ਅੰਦਰ ਸੂਰਜ ਚੰਦ ਸੀ;
ਫਿਰ ਵੀ ਬੜਾ ਹਨੇਰਾ ਜੀਵਨ-ਪੰਧ ਸੀ।

ਜਿੱਧਰ ਕਦਮ ਵਧਾਏ ਉਧਰ ਕੰਧ ਸੀ,
ਜੋ ਬੂਹਾ ਖੜਕਾਇਆ ਉਹੀਉ ਬੰਦ ਸੀ।

ਮੁਅਤਦਿਲ ਮੌਸਮ ਦਾ ਮੂੰਹ ਨਹੀਂ ਦੇਖਿਆ,
ਜਾਂ ਕਹਿਰਾਂ ਦੀ ਗਰਮੀ ਸੀ, ਜਾਂ ਠੰਡ ਸੀ।

ਜਿਹੜੇ ਵੀ ਰੰਗਲੇ ਖਿੱਦੋ ਨੂੰ ਫੋਲਿਆ,
ਉਸਦੇ ਅੰਦਰ ਭਰਿਆ ਗੁੱਦੜ ਗੰਦ ਸੀ।

ਇਕ ਹੱਥ ਅਪਣਾ ਸਿੱਲ ਦੇ ਥੱਲੇ ਹੀ ਰਿਹਾ,
ਦੂਜੇ ਹੱਥ ਵਿਚ ਲੱਖ ਤਰ੍ਹਾਂ ਦਾ ਧੰਦ ਸੀ।

ਸ਼ਸਤਰਬਧ ਪ੍ਰਬੰਧ ਨਾਲ ਕਿੰਜ ਜੂਝਦੇ ?
ਸਾਡੇ ਕੋਲ ਤਾਂ ਇੱਕੋ ਸ਼ਸਤਰ-ਛੰਦ ਸੀ।



ਅਤੈ ਸਿੰਘ

## ਲਾਜਵਾਬ

ਮੈਂ ਅੱਗ ਨਹੀਂ ਚੁਰਾਈ
ਅੱਗ ਤੋਂ ਨੰਗੇ ਪੈਰੀਂ ਤੁਰਿਆ
ਪੈੜਾਂ ਦੀ ਅੱਗ ਹੀ ਪੈਰਾਂ ਨਾਲ ਉਧਲ ਗਈ
ਰਿਸ਼ਮ ਹਨੇਰੇ ਤੋਂ ਚਾਨਣ ਦੀ ਖੈਰ ਮੰਗਦੀ
ਰਾਤ ਦਿਨ ਦਾ ਪਰਛਾਵਾਂ
ਮੰਗਿਆਂ ਕੁਝ ਨਹੀਂ ਮਿਲਦਾ
ਸਿਰਫ ਇਨਕਾਰ
ਸਿਰਫ ਅਹਿਸਾਨ
ਖੋਹਣ ਵਾਲਿਆਂ ਤਾਂ ਪਹਿਲੀ ਮੁਹੱਬਤ ਹੀ ਖੋਹ ਲਈ
ਸੂਰਜ ਦੀ ਨਿਕੰਮੀ ਕਿਰਨ ਕੋਲੋਂ
ਨਾ ਦੀਵਾ ਬੁਝਦਾ
ਨਾ ਹਨੇਰੇ ਵਿਚ ਆ ਹੁੰਦਾ
ਮੈਂ ਸੱਚੀਂ ਇਸਨੂੰ ਨਹੀਂ ਛੋਹਿਆ
ਹਨੇਰਾ ਬਹੁਤ ਹੈ
ਪੱਥਰ ਘਸੇ
ਮੋਮ ਢਲੀ
ਹਨੇਰਾ ਨਾ ਬਲਿਆ
ਬਲੀਆਂ ਆਪਣੀਆਂ ਉਂਗਲਾਂ
ਦਿਸਿਆ ਆਪਣਾ ਘਰ
ਬੇਗਾਨਾ ਚਾਨਣ ਵੀ ਹਨੇਰਾ
ਬਹਾਨੇ ਸਾਰੇ ਹੀ ਤੇਰੇ ਕੋਲ
ਮੇਰੇ ਕੋਲ ਕਾਰਨਾਂ ਦੀ ਨਿਰਰਥਕ ਢੂੰਡ
ਕਾਰਜ ਤਾਂ ਤਮਾਸ਼ਾ ਹੈ
ਨਿਰਦੋਸ਼ ਕੌਣ
ਜਣਨ ਵਾਲੀ
ਜਾਂ ਜੰਮਣ ਵਾਲਾ
ਦੋਸ਼ ਇਕ ਛਿਣ
ਜੀਵਨ ਸਿਰਫ ਗਰਭ
ਬੁੱਲ੍ਹਾਂ ਚੋਂ ਨਿਕਲੀ ਆਵਾਜ਼ ਮੌਤ
ਮੈਂ ਅੱਗ ਚੁਰਾਈ ਤਾਂ ਕਦ

[ਬੁਰਜ ਨੱਥੂਕੇ ਸਰਹਾਲੀ, ਜ਼ਿਲਾ ਅੰਮ੍ਰਿਤਸਰ]

ਸੁਰਿੰਦਰ ਗਿੱਲ

## ਨਿਪੱਤਰਾ ਰੁੱਖ

ਇਹ ਕੇਹੀ ਵਾ ਵਗੀ ਹੈ
ਇਹ ਕੇਹੀ ਰੁੱਤ ਆ ਗਈ ਹੈ
ਕਿ ਸੰਘਣੇ ਦੋਸਤੀ ਦੇ ਰੁੱਖ ਦੇ ਪੱਤੇ
ਦਿਨੋ ਦਿਨ ਪੀਲੇ ਪਈ ਜਾਂਦੇ
ਦਿਨੋ ਦਿਨ ਸੁੱਕਦੇ ਜਾਂਦੇ...ਝੜੀ ਜਾਂਦੇ

ਉਹ ਹੁੰਦਾ ਸੀ
ਜੋ ਜਜ਼ਬਾਤੀ ਜਿਹਾ ਮਿੱਤਰ
ਉਹ ਪਰਦੇਸਾਂ 'ਚ ਜਾ ਕੇ
ਰੁਲ ਗਿਆ ।
ਤੇ ਭੁੱਲ ਗਿਆ

ਵਿਚਾਰਾ ਉਹ ਨਿਮਾਣਾ ਜੇਹਾ ਮਿੱਤਰ ਵੀ
ਜੋ ਕ੍ਰਾਂਤੀਕਾਰ ਹੁੰਦਾ ਸੀ
ਜ੍ਹਿਦੇ ਸੰਖੇਪ ਜੇਹੇ ਤਨ ਅਤੇ ਮਨ 'ਤੇ
ਸਾਰੇ ਵਿਸ਼ਵ ਦੇ ਲੋਕਾਂ ਦੇ ਦੁੱਖਾਂ ਦਾ ਤੇ ਦਰਦਾਂ ਦਾ
ਬੇਓੜਕ ਭਾਰ ਹੁੰਦਾ ਸੀ
ਉਹ ਪਤਨੀ ਦੇ ਕਹਿਣ ਤੇ ਘਰ ਲਈ ਬਣਵਾਏ ਫ਼ਰਨੀਚਰ ਦੇ ਹੇਠਾਂ ਦਬ ਗਿਆ
ਤੇ ਬਸ ।

ਤੇ ਹਾਂ ਇਕ ਉਹ ਵੀ ਹੁੰਦਾ ਸੀ
ਬੜਾ ਨਟਖਟ ਬੜਾ ਚੰਚਲ ਜਿਹਾ ਸ਼ਾਇਰ
ਉਹਦੇ ਮਿੱਤਰ ਮੁਖੇ ਮਨ 'ਤੇ
ਉਹਦੇ ਅਹੁਦੇ ਦੀ 'ਨੇਮ ਪਲੇਟ' ਲਗ ਗਈ ਹੈ ।

ਤੇ ਉਂਗਲਾਂ 'ਤੇ ਗਿਣੇ ਜਾਂਦੇ
ਜੋ ਦੋਸਤ ਅਜੇ ਵੀ ਜਿਉਂਦੇ

ਬਸ ਐਵੇਂ ਸਾਹ ਹੀ ਲੈਂਦੇ ਨੇ
ਉਨ੍ਹਾਂ ਦੇ ਨਾਮ
ਟੈਲੀਫੋਨ ਦੀ ਡਾਇਰੈਕਟਰੀ ਵਿਚ ਬਹੁਤ ਸਾਰੇ ਨਾਂ ਲਿਖੇ ਜੀਕਣ ।

ਅਮਿੱਤਰਾ ਜੇਹਾ ਇਹ ਜੀਵਨ
ਰੜੇ ਮੈਦਾਨ ਅੰਦਰ
ਕਿਸੇ ਨੁੱਕਰ ਵਿਚ ਖੜ੍ਹਾ
'ਕੱਲਾ ਛੜਾ
ਨਿਪੱਤਰਾ ਰੁੱਖ ਕੋਈ ਰੁੰਡ ਮੁੰਡ ਹੋਇਆ ॥

[ਗੌਰਮਿੰਟ ਕਾਲਜ, ਕਪੂਰਥਲਾ]



ਅਜੀਤ ਸਿੰਘ ਚੰਦਨ

## ਸੁਖਬੀਰ : ਇਕ ਕਾਵਿ-ਚਿੱਤਰ

'ਸੜਕਾਂ ਤੇ ਕਮਰੇ' ਦਾ ਲੇਖਕ
ਕਿੰਨੀਆਂ ਇਕਾਈਆਂ ਵਿਚ ਵੰਡਿਆ
ਹੋਂਦ ਦੇ ਹੌਕੇ 'ਚੋਂ ਗੁਜ਼ਰਕੇ
ਆਪਣੇ ਚਿੰਤਨ ਦੀ ਚੀਰ-ਫਾੜ ਕਰਦਾ
ਫਿਰ ਵੀ ਪੂਰੇ ਦਾ ਪੂਰਾ ਹੈ।

ਮਨੁੱਖੀ ਪ੍ਰਛਾਵੇਂ
ਤੇ ਰੰਗਾਂ ਦਾ ਸ਼ੁਕੀਨ
ਉਹ ਇਕ ਕਲਾਕਾਰ ਹੈ
ਜੋ ਇਕੱਲੇਪਣ ਕਰਕੇ ਤ੍ਰਾਹ ਰਿਹਾ ਹੈ
ਤੇ ਚਿੱਤਰ ਉਲੀਕਦਾ ਉਲੀਕਦਾ
ਰੰਗਾਂ ਵਿਚ ਗੁਆਚ ਗਿਆ ਹੈ।

ਸੂਖਮ-ਭਾਵਾਂ ਦੀ ਚੀਰ-ਫਾੜ ਕਰਨੀ
ਕੋਈ ਸੌਖਣੀ ਕਲਾ ਨਹੀਂ ;
ਸਗੋਂ ਸਾਹਿਤ ਦੀ ਰੀੜ੍ਹ ਦੀ ਹੱਡੀ ਹੈ
ਜੋ ਆਪਣਾ ਹੋਂਦ ਨੂੰ
ਹਨੇਰੇ ਵਿਚੋਂ ਲੱਭਦੀ ਹੈ।

[11, ਜਗਜੀਤ ਨਗਰ, ਪੱਖੋਵਾਲ ਰੋਡ, ਲੁਧਿਆਣਾ]



# ਅੱਠਵੀਂ ਸਰਬ-ਬਰਤਾਨੀਆਂ ਪੰਜਾਬੀ ਲੇਖਕ ਕਾਨਫਰੰਸ

ਇੰਗਲੈਂਡ ਵਿਚ ਵਸਦੇ ਪੰਜਾਬੀ ਬੋਲੀ ਦੇ ਲੇਖਕਾਂ ਨੇ ਕਈ ਕਿਸਮ ਦੀਆਂ ਕਠੋਰਤਾਈਆਂ ਅਤੇ ਕਠਿਨਾਈਆਂ ਦਾ ਸਾਹਮਣਾ ਕਰਦੇ ਹੋਏ ਸਾਹਿਤਕ ਅਤੇ ਸਭਿਆਚਾਰਕ ਖੇਤਰ ਵਿਚ ਆਪਣੀ ਮਾਂ-ਬੋਲੀ ਦਾ ਝੰਡਾ ਬੁਲੰਦ ਰੱਖਿਆ ਹੈ। ਪ੍ਰਗਤੀਸ਼ੀਲ ਲਿਖਾਰੀ ਸਭਾ ਗ੍ਰੇਟ ਬ੍ਰਿਟਨ ਦੀ ਰਹਿਨਮਾਈ ਹੇਠ ਹੋ ਰਹੇ ਕਵੀ ਦਰਬਾਰਾਂ, ਕਹਾਣੀ ਦਰਬਾਰਾਂ, ਗੋਸ਼ਟੀਆਂ, ਸਭਿਆਚਾਰਕ ਪ੍ਰੋਗਰਾਮਾਂ ਅਤੇ ਵਾਰਸ਼ਿਕ ਕਾਨਫਰੰਸਾਂ ਤੋਂ ਪ੍ਰਗਟ ਹੁੰਦਾ ਹੈ ਕਿ ਇੰਗਲੈਂਡ ਦੇ ਲੇਖਕ ਜੱਥੇਬੰਦਕ ਰੂਪ ਵਿਚ ਪੰਜਾਬ ਜਾਂ ਭਾਰਤ ਦੀਆਂ ਸਾਹਿਤਕ ਜੱਥੇਬੰਦੀਆਂ ਨਾਲੋਂ ਕਿਸੇ ਤਰ੍ਹਾਂ ਪਿੱਛੇ ਨਹੀਂ। 29 ਅਤੇ 30 ਅਪਰੈਲ 1978 ਨੂੰ ਅੱਠਵੀਂ ਸਰਬ-ਬਰਤਾਨੀਆਂ ਪੰਜਾਬੀ ਲੇਖਕ ਕਾਨਫਰੰਸ ਸਭਾ ਦੀ ਸਾਊਥਹਾਲ ਬਰਾਂਚ ਦੇ ਸੁਯੋਗ ਪ੍ਰਬੰਧ ਅਧੀਨ ਹੋਈ। ਇੰਗਲੈਂਡ ਦੇ ਸਾਰੇ ਲੇਖਕਾਂ ਨੂੰ ਨਿਮੰਤਰਣ ਭੇਜੇ ਗਏ ਸਨ ਅਤੇ ਉਹ ਸਾਰੇ ਬੜੇ ਹੀ ਉਤਸ਼ਾਹ ਨਾਲ ਹਾਜ਼ਰ ਹੋਏ। ਇਸ ਸਮੇਂ ਪਾਕਿਸਤਾਨ ਦੇ ਉਘੇ ਪੰਜਾਬੀ ਲੇਖਕ ਸਲੀਮ ਖਾਂ ਗਿੰਮੀ ਵੀ ਮੌਜੂਦ ਸਨ।

ਕਾਨਫਰੰਸ ਦੇ ਪਹਿਲੇ ਸਮਾਗਮ ਵਿਚ ਤਰਸੇਮ ਨੀਲਗਿਰੀ ਨੇ "1970 ਤੋਂ ਬਾਦ ਇੰਗਲੈਂਡ ਦੇ ਪੰਜਾਬੀ ਸਾਹਿਤ ਦੇ ਝੁਕਾਅ" ਦੇ ਵਿਸ਼ੇ ਉਤੇ ਪਰਚਾ ਪੜ੍ਹਿਆ ਜਿਸ ਉਤੇ ਭਰਪੂਰ ਬਹਿਸ ਹੋਈ। ਬਹੁਤੇ ਬੁਲਾਰੇ ਇਸ ਮੱਤ ਦੇ ਸਨ ਕਿ ਤਰਸੇਮ ਪਰਚੇ ਦੇ ਵਿਸ਼ੇ ਨੂੰ ਨਿਬੰਧ ਵਿਚ ਨਿਭਾ ਨਹੀਂ ਸਕਿਆ।

ਦੂਜਾ ਸਮਾਗਮ ਬਹੁਤ ਦਿਲਚਸਪ ਸੀ। ਇਸ ਵਿਚ ਕਵੀ ਦਰਬਾਰ ਹੋਇਆ ਅਤੇ ਬਰੌਡਸਾਈਡ ਡਰਾਮਾ ਗਰੁੱਪ ਵਲੋਂ ਇਕ ਅੰਗਰੇਜ਼ੀ ਦਾ ਨਾਟਕ Divide and Rule Britain ਖੇਡਿਆ ਗਿਆ ਜਿਸਨੂੰ ਬਹੁਤ ਪਸੰਦ ਕੀਤਾ ਗਿਆ। ਕਵੀ ਦਰਬਾਰ ਤੋਂ ਪਹਿਲਾਂ ਗੁਰਨਾਮ ਢਿੱਲੋਂ ਨੇ ਸਭਾ ਦੀਆਂ ਸਾਰੀਆਂ ਬਰਾਂਚਾਂ ਦੀਆਂ ਸਰਗਰਮੀਆਂ ਦੀ ਰਿਪੋਰਟ ਪੜ੍ਹੀ। ਇਸ ਪਿਛੋਂ ਸ਼ੁੱਭ ਸੰਦੇਸ਼ ਸਰੋਤਿਆਂ ਨਾਲ ਸਾਂਝੇ ਕੀਤੇ। ਕਵੀ ਦਰਬਾਰ ਦੀ ਪ੍ਰਧਾਨਗੀ ਲੱਖਾ ਸਿੰਘ ਜੌਹਰ ਨੇ ਅਤੇ ਮੰਚ ਸਕੱਤਰੀ ਸਵਰਨ ਚੰਦਨ ਨੇ ਕੀਤੀ। ਵਕਤ ਦੀ ਘਾਟ ਕਾਰਨ ਕੇਵਲ ਹੇਠ ਲਿਖੇ ਕਵੀ ਹੀ ਭਾਗ ਲੈ ਸਕੇ : ਸੋਹਣ ਰੰਧਾਵਾ, ਹਰਜੀਤ ਚੌਧਰੀਆ, ਅਵਤਾਰ ਸਾਦਕ, ਸੰਤੋਖ ਸਿੰਘ ਸੰਤੋਖ, ਨਿਰੰਜਨ ਸਿੰਘ ਨੂਰ, ਚਮਨ ਲਾਲ ਚਮਨ, ਪ੍ਰਕਾਸ਼ ਸਿੰਘ ਆਜ਼ਾਦ, ਸੁਰਜੀਤ ਸਿੰਘ ਨੱਸ਼ਤਰ, ਮੁਸ਼ਤਾਕ ਸਿੰਘ, ਅਵਤਾਰ ਜੰਡਿਆਲਵੀ, ਕੇਸਰ ਰਾਮਪੁਰੀ, ਬਲਬੀਰ ਸਿੰਘ ਕੰਵਲ, ਮੋਹਣ ਸਿੰਘ ਕੁੱਕੜ-ਪਿੰਡੀਆ, ਵਿਰਦੀ, ਗੁਰਬੰਸ ਕੌਰ ਗਿੱਲ ਅਤੇ ਵਿਨੋਦ ਸ਼ਰਮਾ।

ਤੀਜੇ ਸਮਾਗਮ ਵਿਚ ਨਿਰੰਜਨ ਸਿੰਘ ਨੂਰ ਨੇ "ਬਰਤਾਨਵੀ ਵਿਦਿਅਕ ਢਾਂਚੇ 'ਚ ਨਸਲਵਾਦ ਅਤੇ ਰੰਗਦਾਰ ਸਾਹਿਤਕਾਰ ਦਾ ਫਰਜ਼" ਦੇ ਵਿਸ਼ੇ ਉਤੇ ਪਰਚਾ ਪੜ੍ਹਿਆ ਜਿਸ ਦੀ ਸਮੁੱਚੇ ਤੌਰ 'ਤੇ ਸਰਾਹਣਾ ਕੀਤੀ ਗਈ। ਦੋਨਾਂ ਗੋਸ਼ਟੀਆਂ ਵਿਚ ਜੋਗਿੰਦਰ ਸਿੰਘ ਢਿੱਲੋਂ, ਸਵਰਨ ਚੰਦਨ, ਹਰਬਖਸ਼ ਮਕਸੂਦਪੁਰੀ, ਤਰਸੇਮ ਨੀਲਗਿਰੀ, ਰਘੁਬੀਰ ਢੰਡ, ਹਰਭਜਨ ਸਿੰਘ ਵਿਰਕ, ਬਲਬੀਰ ਸਿੰਘ ਕੰਵਲ, ਅੰਮ੍ਰਿਤਾ ਸੁਰਿੰਦਰ ਮੋਹਨ, ਅਵਤਾਰ ਸਾਦਿਕ,

ਮੁਸ਼ਤਾਕ ਸਿੰਘ, ਸ਼ੇਰ ਜੰਗ ਜਾਂਗਲੀ, ਸੰਤੋਖ ਸਿੰਘ ਸੰਤੋਖ, ਗੁਰਦੀਪ ਮੁਠੱਡਾ, ਅਵਤਾਰ ਸਿੰਘ, ਅਵਤਾਰ ਜੰਡਿਆਲਵੀ, ਪ੍ਰਕਾਸ਼ ਰੇਲੂ; ਤਰਸੇਮ ਮਾਹਲ; ਰਣਜੀਤ ਧੀਰ, ਸੁਰਜੀਤ ਸਿੰਘ ਨਸ਼ਤਰ, ਮੋਹਨ ਸਿੰਘ ਕੁੱਕੜਪਿੰਡੀਆ, ਨਿਰੰਜਨ ਸਿੰਘ ਨੂਰ; ਕੇਸਰ ਰਾਮਪੁਰੀ; ਅਵਤਾਰ ਸਿੰਘ ਸੇਵਕ, ਨਿਰਮਲ ਸਿੰਘ ਮਾਹੀ; ਅਤੇ ਹਰਜੀਤ ਦੌਧਰੀਆ ਆਦਿ ਨੇ ਭਾਗ ਲਿਆ। ਦੋਵੇਂ ਪਰਚੇ ਪੜ੍ਹਨ ਵਾਲਿਆਂ ਨੇ ਬਹਿਸ ਵਿਚ ਉਠਾਏ ਗਏ ਨੁਕਤਿਆਂ ਦੇ ਢੁੱਕਵੇਂ ਉੱਤਰ ਦਿੱਤੇ। ਦੋਨਾਂ ਗੋਸ਼ਟੀ ਸਮਾਗਮਾਂ ਵਿਚ ਕ੍ਰਮਵਾਰ ਬੀਬੀ ਗੁਰਬੰਸ ਕੌਰ ਗਿੱਲ ਅਤੇ ਸੱਤਪਾਲ ਡੁਲਕੂ ਨੇ ਪ੍ਰਧਾਨਗੀ ਅਤੇ ਅਵਤਾਰ ਸਾਦਿਕ ਤੇ ਮੁਸ਼ਤਾਕ ਸਿੰਘ ਨੇ ਮੰਚ ਸਕੱਤਰ ਦੇ ਫਰਜ਼ ਨਿਭਾਏ।

ਅੰਤ ਵਿਚ ਜਨਰਲ ਸਕੱਤਰ ਗੁਰਨਾਮ ਢਿੱਲੋਂ ਵਲੋਂ ਪੇਸ਼ ਕੀਤੇ ਗਏ ਕਈ ਮਤੇ ਸਰਬ-ਸੰਮਤੀ ਨਾਲ ਪਰਵਾਨ ਹੋਏ। ਇਕ ਮਤੇ ਰਾਹੀਂ ਬਰਤਾਨੀਆ ਦੇ ਵਿਦਿਆ ਅਤੇ ਵਿਗਿਆਨ ਦੇ ਮਹਿਕਮੇ ਪਾਸੋਂ ਮੰਗ ਕੀਤੀ ਗਈ ਕਿ ਉਹ ਸਕੂਲਾਂ ਵਿਚ ਆਵਾਸੀ ਬੱਚਿਆਂ ਦੀਆਂ ਮਾਂ-ਬੋਲੀਆਂ ਜਿਵੇਂ ਪੰਜਾਬੀ, ਹਿੰਦੀ ਅਤੇ ਉਰਦੂ ਆਦਿ ਦੀ ਪੜ੍ਹਾਈ ਦੀਆਂ ਸਹੂਲਤਾਂ ਮੁਹੱਈਆ ਕਰੇ ਜਿਨ੍ਹਾਂ ਦੀ ਗੈਰ-ਹਾਜ਼ਰੀ ਵਿਚ ਕਈ ਸੈਂਕੜੇ ਹਜ਼ਾਰਾਂ ਆਵਾਸੀ ਬੱਚੇ ਆਪਣੀਆਂ ਸਭਿਆਚਾਰਕ ਕਦਰਾਂ-ਕੀਮਤਾਂ ਨੂੰ ਜਿੰਦਾ ਰੱਖਣ ਅਤੇ ਵਿਕਸਿਤ ਕਰਨ ਦੇ ਹੱਕ ਤੋਂ ਵਾਂਝੇ ਰਹਿ ਜਾਂਦੇ ਹਨ। ਇਕ ਹੋਰ ਮਤੇ ਰਾਹੀਂ ਬੀ. ਬੀ. ਸੀ. ਬਰਮਿੰਘਮ ਦੇ ਇਮੀਗਰਾਂਟ ਯੂਨਿਟ ਦੀ ਪੰਜਾਬੀ ਬੋਲੀ ਪ੍ਰਤੀ ਵਿਤਕਰੇ ਭਰੀ ਨੀਤੀ ਦੀ ਨਿਖੇਧੀ ਕੀਤੀ ਗਈ ਅਤੇ ਮੰਗ ਕੀਤੀ ਗਈ ਕਿ ਪੰਜਾਬੀਆਂ ਦੀ ਇਸ ਦੇਸ਼ ਵਿਚ ਜਨਸੰਖਿਆ ਦੇ ਆਧਾਰ ਉੱਤੇ ਪ੍ਰੋਗਰਾਮਾਂ ਦੇ ਵਕਤ ਦੀ ਵੰਡ ਕੀਤੀ ਜਾਵੇ। ਕਾਨਫਰੰਸ ਨੇ ਦੱਖਣੀ ਅਫਰੀਕਾ ਅਤੇ ਰੋਡੇਸ਼ੀਆ ਦੇ ਲੋਕਾਂ ਦੀ 'ਇੱਕ ਵਿਅੱਕਤੀ ਇੱਕ ਵੋਟ' ਦੇ ਆਧਾਰ ਉੱਤੇ ਬਹੁਗਿਣਤੀ ਦੇ ਲੋਕਾਂ ਦੀ ਸਰਕਾਰ ਦੀ ਸਥਾਪਨਾ ਦੇ ਸੰਘਰਸ਼ ਦੀ ਪੁਰਜ਼ੋਰ ਹਮਾਇਤ ਕੀਤੀ। ਕਾਨਫਰੰਸ ਨੇ ਬਰਤਾਨੀਆਂ ਦੀ ਆਰਟਸ ਕੌਂਸਲ ਪਾਸੋਂ ਮੰਗ ਕੀਤੀ ਕਿ ਉਹ ਪ੍ਰਗਤੀਸ਼ੀਲ ਲਿਖਾਰੀ ਸਭਾ ਗ੍ਰੇਟ ਬ੍ਰਿਟਨ ਦੀਆਂ ਸਾਰੀਆਂ ਬਰਾਂਚਾਂ ਦੇ ਮੈਂਬਰਾਂ ਦੀਆਂ ਲਿਖਤਾਂ ਅਤੇ ਅਮਲੀ ਸਰਗਰਮੀਆਂ ਨੂੰ ਮਹੱਤਤਾ ਦੇਵੇ। ਕਾਨਫਰੰਸ ਨੇ ਭਾਰਤ ਵਿਚ ਪਛੜੀਆਂ ਸ਼੍ਰੇਣੀਆਂ ਉਤੇ ਹੋ ਰਹੇ ਅਤਿਆਚਾਰ ਦੀ ਸਖਤ ਨਿਖੇਧੀ ਕੀਤੀ ਅਤੇ ਭਾਰਤ ਸਰਕਾਰ ਤੋਂ ਮੰਗ ਕੀਤੀ ਕਿ ਅਤਿਆਚਾਰ ਖਤਮ ਕਰਨ ਲਈ ਤੁਰੰਤ ਕਦਮ ਚੁੱਕੇ ਜਾਣ। ਇਕ ਹੋਰ ਮਤੇ ਰਾਹੀਂ ਬਰਤਾਨੀਆਂ ਦੀ ਕਨਜ਼ਰਵੇਟਿਵ ਪਾਰਟੀ ਦੇ ਲੀਡਰਾਂ ਵਲੋਂ ਆਵਾਸੀਆਂ ਵਿਰੁੱਧ ਕੀਤੇ ਜਾ ਰਹੇ ਭੰਡੀ ਪ੍ਰਚਾਰ ਦੀ ਸਖਤ ਨਿਖੇਧੀ ਕੀਤੀ ਗਈ ਅਤੇ ਮੌਜੂਦਾ ਸਰਕਾਰ ਤੋਂ ਮੰਗ ਕੀਤੀ ਗਈ ਕਿ ਉਹ ਅਜਿਹੀਆਂ ਜ਼ਹਿਰੀਲੇ ਪਰਚਾਰ ਵਾਲੀਆਂ ਤਕਰੀਰਾਂ ਉੱਤੇ ਪਾਬੰਦੀ ਲਾਵੇ ਕਿਉਂਕਿ ਇਹਨਾਂ ਨਾਲ ਫਾਸ਼ਿਸਟ ਗਰੁੱਪਾਂ ਨੂੰ ਹੱਲਾਸ਼ੇਰੀ ਮਿਲਦੀ ਹੈ।

ਇਸ ਪਿੱਛੋਂ ਸਾਰੇ ਲੇਖਕ ਇਕ ਦੂਜੇ ਨੂੰ ਜੱਫੀਆਂ ਪਾਂਦੇ ਅਤੇ ਕਾਨਫਰੰਸ ਦੀ ਸਫਲਤਾ ਉੱਤੇ ਮੁਬਾਰਕਾਂ ਦਿੰਦੇ ਆਪੋ ਆਪਣੇ ਸ਼ਹਿਰ ਨੂੰ ਤੁਰ ਪਏ।

ਗੁਰਨਾਮ ਢਿੱਲੋਂ

[ਜਨਰਲ ਸਕੱਤਰ, ਪ੍ਰਗਤੀਸ਼ੀਲ ਲਿਖਾਰੀ ਸਭਾ, ਗ੍ਰੇਟ ਬ੍ਰਿਟਨ]

ਜਸਵੰਤ ਸਿੰਘ ਵਿਰਦੀ

# ਸੱਪ

ਸ਼ਾਮ ਦਾ ਵੇਲਾ ਸੀ !

ਸਟੇਸ਼ਨ ਤੋਂ ਜਦੋਂ ਮੈਂ ਜੰਗਲੀ ਝਾੜੀਆਂ ਕੋਲ ਦੀ ਘਰ ਵਲ ਜਾ ਰਿਹਾ ਸਾਂ, ਤਾਂ ਮੈਂ ਵੇਖਿਆ ਕਿ ਇਕ ਝਾੜੀ ਦੇ ਥੱਲੇ, ਓਟ ਵਿਚ ਇਕ ਸੱਪ ਬੜੇ ਆਰਾਮ ਨਾਲ ਕੁੰਡਲੀ ਮਾਰੀ ਬੈਠਾ ਸੀ। ਉਸ ਦੀਆਂ ਅੱਖਾਂ ਮੇਰੇ ਵਲ ਲਗੀਆਂ ਹੋਈਆਂ ਸਨ, ਅਤੇ ਜੀਭ ਬਾਹਰ ਨਿਕਲੀ ਹੋਈ। ਇਕ ਥਰਥਰਾ ਰਹੀ ਜੀਭ !

'ਓਏ ਨਹੀਂ ਰੀਸਾਂ !' ਮੈਂ ਮਨ ਹੀ ਮਨ 'ਚ ਕਿਹਾ।

ਉਸ ਦਾ ਸਰੀਰ ਭੂਰਾ ਅਤੇ ਫਨ ਬੜਾ ਖ਼ੂਬਸੂਰਤ ਸੀ। ਉਸ ਵੇਲੇ ਮਨ ਵਿਚ ਸਹਿਜ ਮਨੁਖੀ ਪ੍ਰੇਰਣਾ ਨਾਲ ਇਹ ਗੱਲ ਘਰ ਕਰ ਗਈ ਕਿ ਮੈਂ ਤੁਰਤ ਪੱਥਰ ਚੁਕ ਕੇ ਉਹਦਾ ਫਨ ਧਰਤੀ ਵਿਚ ਗੱਡ ਦੇਵਾਂ। ਪਰ ਮੈਂ ਉਹਨੂੰ ਕੁਝ ਵੀ ਨਹੀਂ ਕਿਹਾ। ਮੈਨੂੰ ਉਹਦੀ ਖ਼ੂਬਸੂਰਤੀ ਨੇ ਮੰਤਰ ਮੁਗਧ ਕਰ ਦਿਤਾ ਸੀ। ਮੈਂ ਤਾਂ ਬਸ ਉਹਨੂੰ ਵੇਖਦਾ ਹੀ ਰਹਿ ਗਿਆ। ਜੇਕਰ ਇਹ ਭਰਮ ਪ੍ਰਚਲਿਤ ਨਾ ਹੁੰਦਾ ਕਿ ਉਹਦਾ ਸਰੀਰ ਜ਼ਹਿਰ ਨਾਲ ਭਰਪੂਰ ਹੈ, ਤਾਂ ਮੈਂ ਉਹਦੇ ਫਨ ਨੂੰ ਪਲੋਸਣ ਲਗ ਪੈਂਦਾ। ਪਰ ਨਹੀਂ, ਮੇਰੀ ਇਹ ਭਾਵਨਾ ਮੈਨੂੰ ਖਤਰੇ ਵਿਚ ਵੀ ਪਾ ਸਕਦੀ ਸੀ।

ਮੈਂ ਹੁਣ ਉਸ ਝਾੜੀ ਕੋਲੋਂ ਕਾਫੀ ਅੱਗੇ ਲੰਘ ਆਇਆ ਸਾਂ, ਪਰ ਸੱਪ ਹਾਲੇ ਤਕ ਵੀ ਉਥੇ ਹੀ ਬੈਠਾ ਸੀ, ਦੁਨੀਆਂ ਦਾ ਨਜ਼ਾਰਾ ਕਰ ਰਿਹਾ।

ਕੀ ਉਹਨੇ ਮੈਨੂੰ ਤਕਿਆ ਹੋਵੇਗਾ ?

ਫੇਰ ਹਿੱਲਿਆ ਕਿਉਂ ਨਹੀਂ ?

ਜ਼ਰੂਰ ਕਿਸੇ ਗਹਿਰੀ ਸੋਚ ਵਿਚ ਡੁਬ ਉਭਰ ਰਿਹਾ ਹੋਵੇਗਾ।

ਮੇਰੇ ਪਿਛੇ ਹੋਰ ਵੀ ਕਈ ਗੱਡੀ ਦੇ ਮੁਸਫ਼ਰ ਆ ਰਹੇ ਸਨ। ਮੈਂ ਉਨ੍ਹਾਂ ਬਾਰੇ ਸੋਚ ਕੇ ਅਚਾਨਕ ਹੀ ਰੁਕ ਗਿਆ, ਮਤੇ ਉਨ੍ਹਾਂ ਮੁਸਾਫ਼ਰਾਂ ਨਾਲ ਕੋਈ ਹਾਦਸਾ ਹੀ ਨਾ ਹੋ ਜਾਵੇ।...

ਸਭ ਕੁਝ ਠੀਕ ਠਾਕ ਸੀ, ਪਰ ਫੇਰ ਵੀ ਉਹ ਮੁਸਾਫਰ ਜਦੋਂ ਮੇਰੇ ਬਰਾਬਰ ਆ ਗਏ ਤਾਂ ਮੈਂ ਉਨ੍ਹਾਂ ਨੂੰ ਕਿਹਾ :

'ਔਥੇ ਝਾੜੀ ਥੱਲੇ ਸੱਪ ਬੈਠਾ ਸੀ, ਤਕਿਆ ਤੁਸਾਂ ?

ਮੁਸਾਫਰ ਕਾਹਲੀ ਨਾਲ ਹੋਰ ਅੱਗੇ ਵਧ ਆਏ, ਜਿਵੇਂ ਉਹ ਪਿੱਛੇ-ਪਿੱਛੇ ਹੀ ਆ ਰਿਹਾ ਹੋਵੇ ! ਫੇਰ ਇਕ-ਦੋਂਹ ਨੇ ਮੈਨੂੰ ਪੁਛਿਆ ; 'ਤੁਸਾਂ ਤੱਕਿਐ ?'

'ਹਾਂ !'

'ਕੀ ?'

'ਸੱਪ ਬਈ !'

'ਕੀ ਉਹ ਸੱਪ ਹੀ ਸੀ ?'

'ਹਾਂ, ਤੇ ਹੋਰ ਨਹੀਂ ?'

ਉਨ੍ਹਾਂ ਦੇ ਚਿਹਰਿਆਂ ਦੇ ਰੰਗ ਬਦਲ ਗਏ। ਕਿਸੇ ਇਕ ਨੇ ਬੜੇ ਜ਼ੋਰ ਨਾਲ ਕਿਹਾ ; 'ਫੇਰ ਤੁਸਾਂ ਉਹਨੂੰ ਮਾਰਿਆ ਕਿਉਂ ਨਹੀਂ ?'

'ਮੈਨੂੰ ਉਹਨੇ ਕੁਝ ਨਹੀਂ ਕਿਹਾ !'

'ਫੇਰ ਵੀ ਮਾਰਨਾ ਸੀ...ਕਿਉਂਕਿ ਉਹ ਮਨੁੱਖ ਦਾ ਜੁਗਾਂ ਪੁਰਾਣਾ ਦੁਸ਼ਮਣ ਹੈ !'

'ਪਰ ਮੈਨੂੰ ਤਾਂ ਉਹਨੇ ਕੁਝ ਨਹੀਂ ਕਿਹਾ !'

'ਸਵਾਲ ਇਹ ਨਹੀਂ ਕਿ ਉਹਨੇ ਤੁਹਾਨੂੰ ਕੁਝ ਕਿਹਾ ਕਿ ਨਹੀਂ ...ਕਿਸੇ ਹੋਰ ਨੂੰ ਵੀ ਤਾਂ ਕਹਿ ਸਕਦਾ ਹੈ!'

'ਹਰੇਕ ਬੰਦਾ ਖੁਦ ਆਪਣਾ ਜ਼ਿੰਮੇਵਾਰ ਹੈ !'

'ਫੇਰ ਵੀ ਮਨੁਖ ਇਕ ਦੂਸਰੇ ਦੀ ਮਦਦ ਲਈ ਬਣਿਆ ਹੈ !'

'ਇਹਦਾ ਮਤਲਬ ਇਹ ਤਾਂ ਨਹੀਂ ਕਿ ਮੈਂ ਮਨੁਖਾਂ ਖਾਤਰ ਸੱਪ ਨਾਲ ਖੂੰਦਕ ਲੈਂਦਾਂ !'

'ਲੈਂਦਾ ਵੀ ਕਿਉਂ ਨਾ ?'

'ਪਰ ਮੈਂ ਦੱਸਿਆ ਨਾ, ਕਿ ਉਹਨੇ ਮੈਨੂੰ ਕੁਝ ਨਹੀਂ ਕਿਹਾ !'

'ਸ਼ਾਇਦ ਤੁਹਾਨੂੰ ਪਤਾ ਨਹੀਂ ਕਿ ਕਈ ਸੱਪ ਬੰਦੇ ਦੇ ਬਰਾਬਰ ਖਲੋ ਕੇ ਮੁਕਾਬਲਾ ਕਰਦੇ ਨੇ !'

'ਬੰਦਾ ਉਨ੍ਹਾਂ ਨੂੰ ਛੇੜਦਾ ਹੋਵੇਗਾ, ਤਦੇ ਹੀ...'

'ਬੰਦੇ ਦਾ ਉਹ ਵੈਰੀ ਜੁ ਹੋਇਆ !'

'ਪਰ ਮੈਂ ਦੱਸਿਆ ਨਾ, ਮੈਨੂੰ ਉਹਨੇ ਕੁਝ ਨਹੀਂ ਕਿਹਾ !'

'ਅੱਜ ਨਹੀਂ ਤਾਂ ਕਲ੍ਹ ਕਹੇਗਾ !'

'ਫਰ ਮੈਂ ਉਹਨੂੰ ਵੇਖ ਲਵਾਂਗਾ !'

'ਹੁਣ ਗਿਆ ਵਕਤ ! ਕਲ੍ਹ ਨੂੰ ਉਹਨੇ ਤੁਹਾਡੇ ਕਾਬੂ ਨਹੀਂ ਆਉਣਾ ! ਅਤੇ ਇਸ ਵਕਤ 'ਚ ਉਹਨੇ ਕਈ ਬੰਦਿਆਂ ਨੂੰ ਤਬਾਹ ਕਰ ਦੇਣਾ !'

'ਉਹ ਸੱਪ ਐ, ਕੋਈ ਚੋਰ ਡਾਕੂ ਤਾਂ ਨਹੀਂ।' ਮੈਂ ਕੜਕਿਆ !

'ਤੁਸੀਂ ਚੋਰ ਡਾਕੂਆਂ ਤੋਂ ਬਹੁਤਾ ਡਰਦੇ ਹੋ ?'

'ਨਹੀਂ !'

'ਫੇਰ ਕਿਸ ਤੋਂ ਡਰਦੇ ਹੋ ?' ਉਹ ਕੜਕੇ !

'ਤੁਹਾਡੇ ਕੋਲੋਂ !'

'ਕਿਉਂ ਅਸੀਂ ਕੀ ਬਿਗਾੜਿਐ ?'

'ਤੁਸੀਂ ਖਾਹਮਖਾਹ ਦੁਸ਼ਮਣੀ ਮੁੱਲ ਲੈਂਦੇ ਹੋ !'

ਇਕ-ਦੋਂਹ ਨੇ ਕਿਹਾ :

'ਅਸੀਂ ਕਿਹੜਾ ਤੁਹਾਡੀ ਧੀ-ਭੈਣ ਨੂੰ ਹੱਥ ਪਾ ਲਿਆ ?'

'ਪਾਉਂਦੇ ਤਾਂ ਮੈਂ ਤੁਹਾਡੇ ਜਬਾੜੇ ਨਾ ਕਢ ਦਿੰਦਾ !' ਮੈਂ ਗਰਜਿਆ। ਉਨ੍ਹਾਂ ਮੂਰਖਾਂ ਦੀ ਇਹ ਮਜਾਲ ! ਪਰ ਮੇਰੀ ਗੱਲ ਦੀ ਪਰਵਾਹ ਨਾ ਕਰਕੇ ਉਨ੍ਹਾਂ ਵਿਚੋਂ ਇਕ ਨੇ ਕਿਹਾ : 'ਤੁਸੀਂ ਸਮਝੋ ਕਿ ਹੱਥ ਪਾ ਲਿਆ, ਹੁਣ ਕਰ ਲਵੋ ਕੀ ਕਰਨਾ ਹੈ ਸਾਡਾ ?' ਮੈਨੂੰ ਇਕ ਦਮ-ਗੁੱਸਾ ਆ ਗਿਆ ਤੇ ਮੇਰੇ ਖੂਨ ਵਿਚ ਜਿਵੇਂ ਜ਼ਹਿਰ ਘੁਲ ਗਿਆ ਹੋਵੇ ! ਮੇਰੇ ਬਜ਼ੁਰਗਾਂ ਦਾ ਕੌਲ ਸੀ ਕਿ ਦੁਸ਼ਮਣ ਦੇ ਵਾਰ ਕਰਨ ਤੋਂ ਪਹਿਲਾਂ ਹੀ ਉਹਦਾ ਜਬਾੜਾ ਸੇਕ ਦਿਉ ! ਇਸ ਲਈ ਮੈਂ ਉਹਦੀ ਗੱਲ ਸੁਣਨ ਤੋਂ ਪਹਿਲਾਂ ਹੀ ਉਹਦੇ ਜਬਾੜੇ 'ਤੇ ਦੋ ਘਸੁੰਨ ਜੜ ਦਿਤੇ। ਅਤੇ ਉਹਦਾ ਲਹੂ ਤਤੀਰੀ ਬਣਾਕੇ ਧਰਤੀ ਨੂੰ ਰੱਤੀ ਕਰਨ ਲਗ ਪਿਆ।

'ਹੋਰ ਕਰ ਬਕਵਾਸ !'

'ਬਕਵਾਸ ? ਮੈਂ ਜੇਕਰ ਜ਼ਹਿਰ ਉਗਲਣ ਲਗ ਪਿਆ ਤਾਂ ਇਕੋ ਫੁੰਕਾਰੇ ਨਾਲ ਹੀ ਤੇਰੀ ਜਾਨ ਠੰਡੀ ਕਰ ਦਿਆਂਗਾ !' ਅਤੇ ਉਹਨੇ ਆਪਣੀਆਂ ਗੋਲ ਤਿੱਖੀਆਂ ਨਜ਼ਰਾਂ ਨਾਲ ਮੈਨੂੰ ਅੰਦਰ ਤਕ ਘੂਰਿਆ। ਮੈਨੂੰ ਓਹ ਡਰਾ ਤਾਂ ਨਾ ਸਕਿਆ, ਪਰ ਏਨਾ ਅਹਿਸਾਸ ਜ਼ਰੂਰ ਕਰਵਾ ਗਿਆ ਕਿ ਮੈਂ ਖਾਹਮਖਾਹ ਹੀ ਇਕ ਗੇੜ ਵਿਚ ਪੈ ਗਿਆ ਸਾਂ !

ਜੇਕਰ ਮੈਂ ਸੱਪ ਨੂੰ ਮਾਰਦਾ ਤਾਂ ਇਨ੍ਹਾਂ ਸਭਨਾਂ ਲੋਕਾਂ ਦੀ ਹਮਦਰਦੀ ਮੇਰੇ ਨਾਲ ਹੋਣੀ ਸੀ, ਪਰ ਹੁਣ ਇਹ ਸਾਰੇ ਹੀ ਮੇਰੇ ਵਿਰੋਧੀ ਬਣ ਗਏ ਸਨ।

ਉਸ ਵੇਲੇ ਅਚਾਨਕ ਹੀ ਮੈਨੂੰ ਖਿਆਲ ਆਇਆ ਕਿ ਇਨ੍ਹਾਂ ਲੋਕਾਂ ਨਾਲ ਉਲਝਣਾ ਠੀਕ ਨਹੀਂ, ਫੇਰ ਮੇਰੇ ਕੋਲ ਏਨਾ ਵਿਹਲਾ ਵਕਤ ਵੀ ਕਿਥੇ ਸੀ ?

ਪਰ ਹਾਲੇ ਤਕ ਮੈਂ ਇਹ ਗੱਲ ਸੋਚ ਵੀ ਨਹੀਂ ਸਾਂ ਸਕਿਆ, ਜਦੋਂ ਕਿ ਉਸਦੇ ਦੋ ਸਾਥੀਆਂ ਨੇ ਅੱਗੇ ਵਧ ਕੇ ਮੇਰੀ ਗਿੱਚੀ ਨੂੰ ਦਬੋਚ ਲਿਆ—'ਅਸਾਂ ਅੱਜ ਤੈਨੂੰ ਨਹੀਂ ਛੱਡਣਾ !' ਉਨ੍ਹਾਂ ਨੇ ਅੱਖਾਂ ਕਢੀਆਂ। ਉਸ ਵੇਲੇ ਉਨ੍ਹਾਂ ਦੇ ਸਰੀਰ ਗੁੱਸੇ ਨਾਲ ਤਪ-ਖਪ ਰਹੇ ਸਨ। ਸਗੋਂ ਉਹ ਜ਼ੋਰ-ਜ਼ੋਰ ਨਾਲ ਫੁੰਕਾਰ ਵੀ ਰਹੇ ਸਨ :

'ਤੂੰ ਹੁਣ ਨਹੀਂ ਬਚ ਸਕਦਾ !'

'ਪਰ ਮੈਂ ਕੀਤਾ ਹੀ ਕੀ ਹੈ...ਦੱਸੋ ਤਾਂ ਸਹੀ !'

ਉਹ ਗਰਜੇ : 'ਤੂੰ ਉਸ ਸੱਪ ਨੂੰ ਕਿਉਂ ਨਹੀਂ ਮਾਰਿਆ ?'

'ਉਹਨੇ ਮੈਨੂੰ ਕੁਝ ਕਿਹਾ ਹੀ ਨਹੀਂ ਸੀ !'

'ਜੇਕਰ ਉਹ ਸਾਨੂੰ ਡੰਗ ਮਾਰਦਾ, ਤਾਂ ?'

'ਫੇਰ ਤੁਸੀਂ ਉਹਦੀ ਸਿਰੀ ਫੇਂਹ ਸੁਟਦੇ !'

'ਪਰ ਤੂੰ ਇਹ ਕੰਮ ਕਿਉਂ ਨਾ ਕੀਤਾ ? ਤੈਨੂੰ ਪਤਾ ਨਹੀਂ ਕਿ ਸੱਪ ਸਦੀਆਂ ਤੋਂ ਮਨੁਖ ਦਾ ਦੁਸ਼ਮਣ ਹੈ ?'

'ਮੈਨੂੰ ਨਹੀਂ ਸੀ ਪਤਾ !' ਮੈਂ ਝੂਠ ਬੋਲਿਆ ! (ਪਰ ਸੱਚ ਵੀ ਹੋ ਸਕਦਾ ਹੈ !)

'ਤੈਨੂੰ ਪਤਾ ਨਹੀਂ ?' ਉਹ ਫੇਰ ਗਰਜੇ : 'ਤੂੰ ਜਾਣ ਬੁਝ ਕੇ ਉਹਨੂੰ ਨਹੀਂ ਮਾਰਿਆ, ਤਾਕਿ ਉਹ ਸਾਨੂੰ ਡੰਗ ਮਾਰਦਾ !'

'ਮੇਰਾ ਤੁਹਾਡੇ ਨਾਲ ਕੀ ਵੈਰ ਸੀ ?'

'ਵੈਰ ? ਤੈਨੂੰ ਅਸੀਂ ਰੋਜ਼ ਵੇਖਦੇ ਹਾਂ, ਤੂੰ ਰੋਜ਼ ਹੀ ਸਾਨੂੰ ਵੇਖ ਕੇ ਹੱਸਦਾ ਏਂ'

'ਪਰ ਮੈਂ ਤਾਂ ਤੁਹਾਨੂੰ ਪਹਿਲਾਂ ਕਦੀ ਨਹੀਂ ਵੇਖਿਆ ।'

'ਅਸੀਂ ਤਾਂ ਤੈਨੂੰ ਨਿੱਤ ਹੀ ਵੇਖਦੇ ਹਾਂ ! ਤੂੰ ਸਵੇਰੇ ਗੱਡੀ 'ਚ ਜਾਲੰਧਰ ਜਾਂਦਾ ਤੇ ਸ਼ਾਮੀ ਡੀਜ਼ਲ 'ਚ ਆਉਂਦਾ ਏਂ !'

'ਪਰ ਮੈਂ ਤੁਹਾਨੂੰ ਤਾਂ ਕਦੀ ਕੁਝ ਨਹੀਂ ਕਿਹਾ !'

'ਫੇਰ ਵੀ ਤੂੰ ਬਦਨੀਅਤ ਏਂ !'

'ਕਿਵੇਂ ?'

'ਤੂੰ ਅੱਜ ਸੱਪ ਨੂੰ ਕਿਉਂ ਨਹੀਂ ਮਾਰਿਆ ?'

ਮੈਂ ਫੇਰ ਸੱਚ ਬੋਲਿਆ : 'ਮੈਨੂੰ ਉਹਦਾ ਸਰੀਰ ਸੋਹਣਾ ਲੱਗਾ ਸੀ !'

ਉਨ੍ਹਾਂ ਵਿਚੋਂ ਇਕ ਨੇ ਹੈਰਾਨੀ ਨਾਲ ਕਿਹਾ : 'ਇਹ ਗੱਲ ਕਹਿਣ ਵਾਲੇ ਸੰਸਾਰ 'ਚ ਤੁਸੀਂ ਪਹਿਲੇ ਬੰਦੇ ਹੋ !'

'ਨਹੀਂ ਲੋਕ ਸੱਪਾਂ ਨੂੰ ਦੁੱਧ ਵੀ ਪਿਆਉਂਦੇ ਨੇ !'

'ਉਹ ਕੇਵਲ ਡਰ ਖਾਤਿਰ ਹੀ...'

'ਤੇ ਜਿਹੜੇ ਗਲੇ ਦੁਆਲੇ ਲਪੇਟੀ ਫਿਰਦੇ ਨੇ ?'

'ਉਹ ਮੰਗਤੇ ਨੇ, ਵਿਹਦੀ ਕਮਾਈ ਖਾਂਦੇ ਨੇ !'

'ਭਗਵਾਨ ਸ਼ਿਵ ਜੀ ਨੂੰ ਵੀ ਤਾਂ ਸੱਪਾਂ ਨਾਲ ਪਿਆਰ ਸੀ !...ਉਹਦੇ ਸੋਹਣੇ ਰੂਪ ਨਾਲ !

'ਤਦੇ ਹੀ ਤੈਨੂੰ ਵੀ ?'

'ਹਾਂ...ਆਂ...'

'ਫੇਰ ਤਾਂ ਤੂੰ ਸੋਹਣੀਆਂ ਜ਼ਨਾਨੀਆਂ ਨੂੰ ਵੀ ਘੂਰਦਾ ਹੋਵੇਂਗਾ ?'

'ਕਦੀ...ਕਦੀ !' ਮੈਂ ਫੇਰ ਸੱਚ ਬੋਲਣ ਦਾ ਜਤਨ ਕੀਤਾ !

'ਤੇ ਉਨ੍ਹਾਂ 'ਚ ਸਾਡੀਆਂ ਧੀਆਂ ਭੈਣਾਂ ਵੀ ਨੇ !'

'ਤਾਂ ਕੀ ਹੈ !'

'ਬੱਸ ਇਹੋ ਹੀ ਤਾਂ ਗੱਲ ਹੈ !' ਉਹ ਫੇਰ ਗਰਜੇ : 'ਤੂੰ ਵੀ ਦੇਸ਼ ਤੇ ਸਮਾਜ 'ਚ ਜ਼ਹਿਰ ਫੈਲਾ ਰਿਹਾ ਏਂ !'

'ਹਾਂ, ਤੇ ਹੋਰ ਕੀ !' ਬਾਕੀਆਂ ਨੇ ਵੀ ਕਿਹਾ ..

'ਤੇ ਅੱਜ ਅਸੀਂ ਤੈਨੂੰ ਨਹੀਂ ਛੱਡਣਾ !'...'ਤੇਰੇ ਵਰਗੇ ਬੰਦਿਆਂ ਕਰਕੇ ਹੀ ਦੇਸ਼ ਦੀਆਂ ਧੀਆਂ ਭੈਣਾਂ ਆਜ਼ਾਦੀ ਨਾਲ ਨਹੀਂ ਟੁਰ ਸਕਦੀਆਂ !' ਕੁਝ ਹੋਰਨਾਂ ਨੇ ਕਿਹਾ ।

ਮੈਂ ਬੜੀ ਸਾਦਗੀ ਨਾਲ ਪੁਛਿਆ : 'ਕੀ ਦੇਸ਼ ਦੀਆਂ ਧੀਆਂ ਭੈਣਾਂ ਆਜ਼ਾਦ ਹੋ ਗਈਆਂ ਨੇ ?'

'ਜਦੋਂ ਤਕ ਤੇਰੇ ਵਰਗੇ ਫਨੀਅਰ ਬੈਠੇ ਨੇ ਉਹ ਆਜ਼ਾਦ ਕਿਵੇਂ ਹੋ ਸਕਦੀਆਂ ਨੇ।'

'ਪਰ ਮੈਂ ਤਾਂ ਆਪ ਚਾਹੁੰਦਾ ਹਾਂ ਕਿ ਉਹ ਆਜ਼ਾਦੀ ਨਾਲ ਘੁੰਮਣ ਫਿਰਨ !'

'ਤਾਂ ਕਿ ਤੂੰ ਉਨ੍ਹਾਂ ਨੂੰ ਡਾੜ ਸਕੇਂ ! ਹੈ ਨਾ ?'

ਮੈਂ ਚੁਪ ਰਿਹਾ !

'ਤੂੰ ਕੰਮ ਕੀ ਕਰਦਾ ਏਂ ?'

'ਬਾਬੂਗਿਰੀ !'

'ਤਾਂਹੀ ਹੀ ਦੇਸ਼ ਦੇ ਦਫਤਰਾਂ ਵਿਚ ਏਨਾਂ ਗੰਦ ਪਿਆ ਹੋਇਐ !'

'ਜੇਕਰ ਮੈਂ ਸਕੂਲ ਟੀਚਰ ਹੁੰਦਾ ?'

'ਫੇਰ ਸਭਨਾਂ ਬੱਚਿਆਂ ਦੇ ਫੇਲ ਹੋਣ ਦਾ ਕਾਰਣ ਬਣਦਾ !'

ਮੈਂ ਘਬਰਾ ਗਿਆ !

'ਨਹੀਂ, ਮੈਂ ਇਕ ਭਲਾ ਆਦਮੀ ਹਾਂ !'

'ਨਹੀਂ, ਤੂੰ ਤਾਂ ਧਰਤੀ ਤੇ ਭਾਰ ਏਂ' ਉਹ ਫੇਰ ਗਰਜੇ : 'ਤਦੇ ਹੀ ਅੱਜਕਲ੍ਹ ਭੁਚਾਲ ਆ ਰਹੇ ਨੇ !'

'ਭੁਚਾਲ ? ਕਦੋਂ ਆਇਆ ਭੁਚਾਲ ?'

'ਜੇ ਨਹੀਂ ਆਇਆ, ਤਾਂ ਹੁਣ ਆਵੇਗਾ !'

ਮੈਂ ਕੀ ਕਹਿੰਦਾ !

'ਅੱਜ ਅਸਾਂ ਤੈਨੂੰ ਨਹੀਂ ਛੱਡਣਾ !' ਉਹ ਫੇਰ ਵਿਸ ਘੋਲਣ ਲੱਗ ਪਏ। ਅਤੇ ਫੇਰ ਉਨ੍ਹਾਂ ਨੇ ਬੜੀ ਬੇਦਰਦੀ ਨਾਲ ਮੈਨੂੰ ਕੁਟਣਾ ਸ਼ੁਰੂ ਕਰ ਦਿਤਾ। ਮੈਨੂੰ ਕੁਟਾਪਾ ਚੜ੍ਹਦਾ ਵੇਖ ਕੇ ਕੁਝ ਹੋਰ ਰਾਹਗੀਰ ਵੀ ਕੋਲ ਆ ਗਏ, ਤੇ 'ਨਾ ਮਾਰੋ, ਨਾ ਮਾਰੋ !' ਦਾ ਰੌਲਾ ਪੈ ਗਿਆ।

'ਇਹਨੇ ਕੀ ਕੀਤਾ ਹੈ ?'

ਇਕ ਨੇ ਕਿਹਾ : 'ਐਥੇ ਚੌਰਾਹੇ ਵਿਚ ਇਕ ਸੱਪ ਬੈਠਾ ਸੀ, ਪਰ ਇਹਨੇ ਉਹਨੂੰ ਮਾਰਿਆ ਨਹੀਂ ! ਜੇ ਉਹ ਸਾਡੇ ਲੜ ਜਾਂਦਾ ?' 'ਹਾਂ, ਇਹ ਗੱਲ ਤਾਂ ਠੀਕ ਹੈ !' ਭੀੜ ਵਿਚੋਂ ਕਈ ਮੁਸਾਫਰਾਂ ਨੇ ਕਿਹਾ...'ਸੱਪ ਤਾਂ ਕਿਸੇ ਵੇਲੇ ਵੀ ਲੜ ਸਕਦਾ ਹੈ ! ਉਹਦੇ ਮਨ 'ਚ ਕਿਹੜਾ ਮਨੁਖਾਂ ਵਾਂਗ ਹਮਦਰਦੀ ਦੀ ਭਾਵਨਾ ਹੈ !'

ਪਰ ਇਕ ਹੋਰ ਮੁਸਾਫਰ ਬੋਲਿਆ : 'ਫੇਰ ਤੁਸੀਂ ਉਹਨੂੰ ਮਾਰ ਦਿੰਦੇ !'

'ਇਹਨੇ ਕਿਉਂ ਨਹੀਂ ਮਾਰਿਆ ?'

'ਹਾਂ, ਤੇ ਹੋਰ ਕੀ ! ਅੱਜ ਅਸੀਂ ਇਹਨੂੰ ਨਹੀਂ ਛੱਡਣਾ !'

ਪਿਛਿਉਂ ਕੁਝ ਹੋਰ ਮੁਸਾਫਰ ਆ ਰਹੇ ਸਨ। ਉਨ੍ਹਾਂ ਨੇ ਰੌਲਾ ਪਾਇਆ ! 'ਸੱਪ, ਉਏ ਸੱਪ !'

ਉਹ ਜ਼ਰੂਰ ਹੀ ਮਾਰ ਧਾੜ ਦੇ ਪ੍ਰਭਾਵ ਨਾਲ ਹਰਕਤ ਵਿਚ ਆਇਆ ਹੋਵੇਗਾ, ਪਰ ਉਹਨੇ ਕਿਸੇ ਨੂੰ ਕੁਝ ਕਿਹਾ ਨਹੀਂ, ਅਤੇ ਵਰਮੀ ਵਿਚ ਚਲਾ ਗਿਆ।

'ਵੇਖੀ ਆਪਣੀ ਕਰਤੂਤ !' ਉਹ ਫੇਰ ਗਰਜੇ—'ਜੇਕਰ ਤੂੰ ਉਹਨੂੰ ਮਾਰ ਦਿੰਦਾ ਤਾਂ ਇਹ ਖਤਰਾ ਸਦਾ ਲਈ ਮੁੱਕ ਜਾਂਦਾ। ਹੁਣ ਉਹ ਕਲ੍ਹ ਨੂੰ ਸਾਨੂੰ ਘੇਰੇਗਾ !'

ਮੈਂ ਨਿਮਰਤਾ ਨਾਲ ਕਿਹਾ : 'ਪਰ ਜੇਕਰ ਉਹ ਮੁਕਾਬਲੇ ਵਿਚ ਮੈਨੂੰ ਹੀ ਮਾਰ ਸੁਟਦਾ ?'

ਉਨ੍ਹਾਂ ਨੇ ਕਿਹਾ : 'ਤਾਂ ਕੀ ਸੀ ! ਤੂੰ ਉਂ ਵੀ ਤਾਂ ਮਰ ਈ ਜਾਣੈਂ, ਇਸ ਤਰ੍ਹਾਂ ਸ਼ਹੀਦ ਹੋ ਸਕਦਾ ਸੈਂ...ਸਰਕਾਰ ਤੈਨੂੰ ਇਨਾਮ ਵੀ ਦੇ ਸਕਦੀ ਸੀ.. ਅਖਬਾਰਾਂ ਵਿਚ ਤੇਰੀ ਤਸਵੀਰ ਵੀ...'

'ਪਰ ਮੈਂ ਇਹ ਸਭ ਕੁਝ ਨਹੀਂ ਚਾਹੁੰਦਾ !'

'ਫੇਰ ਵੀ ਤੂੰ ਸੱਪ ਨੂੰ ਮਾਰਿਆ ਕਿਉਂ ਨਹੀਂ ?'

ਅਤੇ ਉਨ੍ਹਾਂ ਨੇ ਫੇਰ ਮੈਨੂੰ ਕੁੱਟਣਾ ਸ਼ੁਰੂ ਕਰ ਦਿਤਾ !

ਇਕ ਮੁਸਾਫਰ ਨੇ ਮੇਰੇ ਨਾਲ ਹਮਦਰਦੀ ਕਰਦਿਆਂ ਹੋਇਆਂ ਕਿਹਾ...'ਆਉ, ਆਪਾਂ, ਸੱਪ ਨੂੰ ਵਰਮੀ ਵਿਚੋਂ ਕਢਕੇ ਮਾਰ ਦਿੰਦੇ ਹਾਂ !

'ਨਹੀਂ !' ਉਹ ਫੇਰ ਕੜਕੇ...'ਸੱਪ ਏਨਾ ਖਤਰਨਾਕ ਨਹੀਂ, ਜਿੰਨਾ ਇਹ ਮਨੁੱਖ ਹੈ। ਅਸੀਂ ਅੱਜ ਇਹਨੂੰ ਨਹੀਂ ਛੱਡਣਾ !'

ਭੀੜ ਵਿਚ ਕੁਝ ਲੋਕ ਮੇਰੇ ਹਮਦਰਦ ਵੀ ਸਨ, ਪਰ ਉਨ੍ਹਾਂ ਕੋਲ ਵਿਹਲਾ ਸਮਾਂ ਹੀ ਨਹੀਂ ਸੀ ਜੁ ਮੇਰੀ ਵਕਾਲਤ ਕਰਦੇ, ਪਰ ਜਿਹੜੇ ਮੇਰੇ ਵਿਰੋਧੀ ਬਣ ਗਏ ਸਨ, ਉਨ੍ਹਾਂ ਨੇ ਹੁਣ ਸਾਰੇ ਹੀ ਕੰਮ ਵਿਸਾਰ ਦਿਤੇ ਸਨ। ਕੁਝ ਲੋਕ ਇਹ ਚਾਹੁੰਦੇ ਸਨ ਕਿ ਉਥੇ ਹੀ ਕੁਟਾਪਾ ਚਾੜ੍ਹਕੇ ਮੈਨੂੰ ਛੱਡ ਦਿਤਾ ਜਾਵੇ, ਪਰ ਕੁਝ ਹੋਰ ਇਹ ਚਾਹੁੰਦੇ ਸਨ ਕਿ ਮੇਰੇ ਵਿਰੁਧ ਕਾਨੂੰਨੀ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ !

X X X

ਫੇਰ ਜਦੋਂ ਮੈਨੂੰ ਥਾਣੇ ਲਿਜਾਇਆ ਗਿਆ ਤਾਂ ਮੈਨੂੰ ਆਪਣਾ ਕਸੂਰ ਮੰਨਣਾ ਹੀ ਪਿਆ...'ਸਾਰੇ ਫਸਾਦ ਦੀ ਜੜ੍ਹ ਮੈਂ ਹੀ ਸਾਂ ! ਮੈਨੂੰ ਮਾਫ ਕਰ ਦਿਉ !'

ਪਰ ਉਨ੍ਹਾ ਨੇ ਮੈਨੂੰ ਛੱਡਿਆ ਨਹੀਂ ! ਕੋਤਵਾਲ ਨੇ ਬੜੇ ਭੇਦ ਭਰੇ ਲਹਿਜੇ 'ਚ ਕਿਹਾ...'ਤੂੰ ਸੱਪਾਂ ਨੂੰ ਸਾਊ ਲੋਕਾਂ ਵਿਰੁਧ ਬਗਾਵਤ ਲਈ ਭੜਕਾਂਦਾ ਏਂ ?...ਤੇਰੀ ਤਾਂ ਅਸੀਂ ਬੜੀ ਦੇਰ ਤੋਂ ਤਲਾਸ਼ ਕਰ ਰਹੇ ਸਾਂ !'

'ਮੇਰੇ ਨਾਲ ਕੁਝ ਹੋਰ ਲੋਕ ਵੀ ਸਨ ਹਜ਼ੂਰ !'

'ਅਸੀਂ ਸਭਨਾਂ ਨੂੰ ਹੀ ਕਾਬੂ ਕਰ ਲਿਆ ਹੈ।' ਉਹਨੇ ਆਪਣੀ ਸਫਲਤਾ ਦੇ ਘੁਮੰਡ ਨਾਲ ਗਰਦਨ ਅਕੜਾ ਕੇ ਕਿਹਾ...'ਹੁਣ ਮੈਂ ਇਹ ਸਾਬਿਤ ਕਰ ਦਿਆਂਗਾ ਕਿ ਦੇਸ਼ ਭਰ ਦੇ ਨੌਜਵਾਨਾਂ ਵਿਚ ਬਗਾਵਤ ਦੀ ਜਿਹੜੀ ਜ਼ਹਿਰ ਫੈਲੀ ਹੋਈ ਹੈ, ਉਸ ਦਾ ਜ਼ਿੰਮੇਵਾਰ ਕੌਣ ਹੈ ?. ਇਸ ਦੇਸ਼ ਵਿਚ ਕੁਝ ਲੋਕ ਹੀ ਚੰਗੇ ਨੇ, ਬਾਕੀ ਤੇਰੇ ਵਰਗੇ ਸਭਨਾਂ ਗੱਦਾਰਾਂ ਨੂੰ ਸਮੁੰਦਰ ਵਿਚ ਧੱਕਾ ਦੇ ਦੇਣਾ ਚਾਹੀਦਾ ਹੈ !. ਸਮਝਿਆ ਕਿ ਨਹੀਂ ?'

ਮੈਂ ਹੈਰਾਨ ਰਹਿ ਗਿਆ : 'ਤੁਸੀਂ ਕੀ ਕਹਿ ਰਹੇ ਹੋ ?...ਮੈਂ ਤਾਂ ਇਕ ਸਾਊ ਸ਼ਹਿਰੀ ਹਾਂ...ਮੈਂ ਕੁਝ ਨਹੀਂ ਕੀਤਾ !'

ਉਹਨੇ ਤਿਰਛੀ ਨਜ਼ਰ ਨਾਲ ਮੈਨੂੰ ਘੂਰਿਆ : 'ਜੇਕਰ ਤੁਸੀਂ ਸਾਡੇ ਗਵਾਹ ਬਣ ਜਾਵੋ, ਤਾਂ ਉਹ ਸਾਰੇ ਹੀ ਲੋਕ ਫਸ ਸਕਦੇ ਨੇ !'

'ਪਰ ਮੈਨੂੰ ਕਿਸੇ ਨਾਲ ਕੋਈ ਵੈਰ ਨਹੀਂ !'

'ਤਦੇ ਹੀ ਤੂੰ ਸੱਪ ਨੂੰ ਨਹੀਂ ਮਾਰਿਆ ?'

'ਹਾਂ...ਆਂ !'

'ਉਹ ਮੇਰੇ ਬੱਚਿਆਂ ਨੂੰ ਵੀ ਡੱਸ ਸਕਦਾ ਸੀ, ਤੇ ਹੋਰ ਸਾਊ ਸ਼ਹਿਰੀਆਂ ਨੂੰ ਵੀ...'

'ਪਰ ਹਜ਼ੂਰ ! ਉਹ ਤਾਂ ਬੜਾ ਖ਼ੂਬਸੂਰਤ ਜਾਨਵਰ ਸੀ !'

'ਤਾਂ ਵੀ ਮਾਰਨਾ ਸੀ'

ਮੈਂ ਕਿਹਾ...'ਚੰਗਾ ਜੀ, ਹੁਣ ਮੈਂ ਉਹਨੂੰ ਨਹੀਂ ਛਡਦਾ !'

'ਨਹੀਂ, ਹੁਣ ਵੇਲਾ ਲੰਘ ਗਿਆ ਤੂੰ ਆਪਣੀ ਜ਼ਿੰਮੇਵਾਰੀ ਨਹੀਂ ਨਿਭਾਈ !'

'ਪਰ ਮੈਨੂੰ ਛੱਡ ਤਾਂ ਦਿਉ !' ਮੈਂ ਤਰਲਾ ਕੀਤਾ !

'ਨਹੀਂ !' ਉਹਨੇ ਕਿਹਾ...'ਅਸੀਂ ਆਪਣੀ ਜ਼ਿੰਮੇਵਾਰੀ ਤੋਂ ਕਦੀ ਪਿੱਛੇ ਨਹੀਂ ਹਟੇ !'

'ਪਰ ਤੁਸੀਂ ਮੇਰੇ ਨਾਲ ਕੀ ਸਲੂਕ ਕਰੋਗੇ ?'

'ਜੋ ਕਿ ਤੈਨੂੰ ਸੱਪ ਨਾਲ ਕਰਨਾ ਚਾਹੀਦਾ ਸੀ !'

'ਪਰ ਉਹ ਤਾਂ ਬੜਾ ਮਾਸੂਮ ਜਾਨਵਰ ਹੈ।'

'ਵਿਖਾ ਕਿਹੜੇ ਕਾਇਦੇ-ਕਾਨੂੰਨ ਵਿਚ ਲਿਖਿਆ ਹੋਇਐ ?'

'ਜੀ, ਮੈਂ ਕੋਈ ਕਾਇਦਾ-ਕਾਨੂੰਨ ਨਹੀਂ ਪੜ੍ਹਿਆ !'

'ਤਦੇ ਹੀ ਤੂੰ ਸੱਪ ਨੂੰ ਨਹੀਂ ਮਾਰਿਆ......?' ਹੁਣ ਅਸੀਂ ਤੈਨੂੰ ਕਾਨੂੰਨ ਪੜ੍ਹਾਵਾਂਗੇ !'

X X X

ਅਗਲੇ ਦਿਨ ਜਦੋਂ ਸਵਾ ਲੱਖ ਦੀ ਜ਼ਮਾਨਤ 'ਤੇ ਰਿਹਾ ਹੋ ਕੇ ਮੈਂ ਘਰ ਪਰਤਿਆ ਤਾਂ ਬੀਵੀ ਨੇ ਕਿਹਾ...'ਹੁਣ ਤੁਹਾਨੂੰ ਜਿਥੇ ਕਿਤੇ ਵੀ ਸੱਪ ਨਜ਼ਰ ਆਵੇ, ਉਹਨੂੰ ਜ਼ਰੂਰ ਮਾਰ ਦਿਉ !' ਮੇਰੀਆ ਅੱਖਾਂ ਪਾਣੀ ਨਾਲ ਭਰ ਗਈਆਂ ! ਦਿਲ ਵਿਚੋਂ ਜਿਵੇਂ ਲਹੂ ਵਗ ਪਿਆ ਹੋਵੇ, ਪਰ ਮੈਂ ਉਹਨੂੰ ਕੁਝ ਨਹੀਂ ਕਿਹਾ !

'ਬੋਲਦੇ ਨਹੀਂ ! ਮੇਰੀ ਗੱਲ ਨਹੀਂ ਸੁਣਦੇ ?' ਉਹਨੇ ਫੇਰ ਮੇਰੇ ਦੁਖਦੇ ਸਰੀਰ ਨੂੰ ਝੰਜੋੜਿਆ ! ਮੈਂ ਬੜੀ ਮੁਸ਼ਕਿਲ ਨਾਲ ਕੇਵਲ ਏਨਾ ਹੀ ਕਹਿ ਸਕਿਆ : 'ਮੈਂ ਕਿਹੜੇ-ਕਿਹੜੇ ਸੱਪ ਨੂੰ ਮਾਰਾਂਗਾ !'

ਪਰ ਹਕੀਕਤ ਵਿਚ ਉਸ ਵੇਲੇ ਮੈਂ ਸੱਪਾਂ ਦੀ ਦਿਲਕਸ਼ ਤੇ ਮੋਹਕ ਖ਼ੂਬਸੂਰਤੀ ਬਾਰੇ ਸੋਚ ਰਿਹਾ ਸਾਂ !

[ਸਰਕੂਲਰ ਰੋਡ, ਕਪੂਰਥਲਾ]

●

ਗੁਰਭਜਨ ਗਿੱਲ

## ਚਿੜੀਆਂ ਮੋਰ ਕਬੂਤਰ ਤੋਤੇ

ਅਸੀਂ ਜੋ ਆਲ ਦੁਆਲੇ ਫ਼ਿਰਦੇ
ਚੋਗਾ ਚੁਗਦੇ
ਬੰਦੇ ਨਹੀਂ ਹਾਂ
ਚਿੜੀਆਂ ਮੋਰ ਕਬੂਤਰ ਕਾਂ ਹਾਂ।
ਜਾਂ ਹਾਂ ਤੋਤੇ ਗਾਨੀ ਵਾਲੇ
ਲਟ ਪਟ ਪੰਛੀ ਚਤੁਰ ਸੁਜਾਨ
ਸਭ ਦਾ ਦਾਤਾ ਸ੍ਰੀ ਭਗਵਾਨ
ਰਟੀ ਜਾਂਦੇ ਹਾਂ।

ਟੁੱਟੇ ਭੱਜੇ
ਤਿੜਕੇ ਹੋਏ ਸ਼ੀਸ਼ੇ ਦੇ ਅੰਦਰ
ਆਪਣਾ ਅਕਸ ਨਿਹਾਰ ਰਹੇ ਹਾਂ
ਪਰਛਾਵਾਂ ਲਲਕਾਰ ਰਹੇ ਹਾਂ।

ਪੌਣ ਵਗੇ ਤਾਂ
ਪੈਲਾਂ ਪਾਈਏ
ਚਿਤ ਪਰਚਾਈਏ
ਮੋਰ ਵਾਂਗ ਚਿਤਕਬਰੇ
ਸਾਡਾ ਆਪਣਾ ਤਾਂ ਕੋਈ ਰੰਗ ਨਹੀਂ ਹੈ।

ਵਾਂਗ ਕਬੂਤਰ ਗੋਲੇ/ਬੀਬੇ
ਦੋ ਧਿਰ ਬਣ ਕੇ ਬੈਠ ਗਏ ਹਾਂ
ਆਪਸ ਦੇ ਵਿਚ ਨਿੱਤ ਲੜਦੇ ਹਾਂ
ਅਸੀਂ ਜੋ ਆਲ ਦੁਆਲੇ ਫਿਰਦੇ
ਚੋਗਾ ਚੁਗਦੇ
ਬੰਦੇ ਨਹੀਂ ਹਾਂ
ਚਿੜੀਆਂ ਮੋਰ ਕਬੂਤਰ ਕਾਂ ਹਾਂ
ਜਾਂ ਹਾਂ ਤੋਤੇ ਗਾਨੀ ਵਾਲੇ
ਜੋ ਵੀ ਹਾਂ
ਬੰਦੇ ਨਹੀਂ ਹਾਂ।

[ਲਾਜਪਤ ਰਾਏ ਮੈਮੋਰੀਅਲ ਕਾਲਿਜ, ਜਗਰਾਉਂ, ਜ਼ਿਲਾ ਲੁਧਿਆਣਾ]

★

ਪ੍ਰੇਮ ਗੋਰਖੀ

# ਕੋਠਾ-ਘਰ

ਆਥਣ ਪੈਰੀਂ ਆ ਲੱਥੀ ਸੀ। ਗੋਡਾ ਭਰ ਸੂਰਜ ਲਾਲ ਡੱਬੇ ਅੰਬਰ 'ਚ ਘਿਰਿਆ ਖੜਾ ਸੀ।

"ਲੈ ਚੁੱਕ ਓ ਭੀਮ ਸਿਹੁੰ ਦੇ ਸਾਲਿਆ, ਹੁਕਮ ਚਾੜ੍ਹੀ ਜਾਂਦੈਂ ਮਿਲਖੂ ਬਾਮ੍ਹਣ ਵਾਂਗੂ ...ਹੁਣ ਤਾਂ ਢੂਹੀ ਵੀ ਟੁਟਗੀ ਮਖਾਂ ਜਮਾਂ ਈ... ਬਈ ਬਸ ਐ..." ਤੇ ਲਾਭੇ ਨੇ ਇਕ ਪਹੀਆ ਰੇੜ੍ਹੀ ਹਾਰਿਆਂ ਵਾਂਗ ਰੇਤੇ ਦੇ ਢੇਰ ਤੇ ਹੀ ਸੁਟ ਕੇ ਲੱਕ ਨੂੰ ਫੜ ਲਿਆ।

"ਲੈ ਫੜ ਲੈ ਫੋਰਮੈਨਾ ਘੁਗੂ... ਪਾਹੜਾ ਤਾਂ ਹੱਥ ਖੜੇ ਕਰ ਗਿਆ... ਬਾਈ ਲਾਭ ਸਿਆਂ ਅਜੇ ਤਾਂ ਪੂਰੀਆਂ ਦਸ ਨੀ ਹੋਈਆਂ ਤੂੰ ਹੁਣੇ ਮੂਤ ਗਿਐਂ... ਚੁੱਕ ਗਹਾਂ ਰੇੜ੍ਹੀ ਸ਼ਿੰਦਾ ਪੁੱਤ ਬਣਕੇ..." ਤੇ ਤੇਲੂ ਦੀ ਗੱਲ ਤੋਂ ਇਸ ਛੋਟੇ ਜਿਹੇ ਲੋਹੇ ਦੀ ਢਲਾਈ ਦੇ ਅੱਡੇ ਉਪਰ ਹਾਸੜ ਮੱਚ ਗਈ। ਲਾਭੇ ਨੇ ਤੇਲੂ ਦੇ ਮੂੰਹ ਵੱਲ ਮੋਹ ਨਾਲ ਦੇਖਿਆ ਜਿਹੜਾ ਉਮਰ 'ਚ ਉਹਤੋਂ ਅੱਧਾ ਹੋਵੇਗਾ ਤੇ ਜੋ ਸਾਰਾ ਦਿਨ ਭੰਬੀਰੀ ਵਾਂਗ ਘੁੰਮਦਾ ਕੰਮ ਨੂੰ ਹਥੀਂ ਚੁੱਕੀ ਫਿਰਦਾ ਸੀ। ਪਰ ਉਹਦੇ ਆਪਣੇ ਹੱਥ ਤਾਂ ਅੱਜ ਰੇਤਾ ਬਾਹਰੋਂ ਅੰਦਰ ਨੂੰ ਢੋਂਦੇ ਦੇ ਛਾਲਿਆਂ ਨਾਲ ਭਰ ਗਏ ਸਨ, ਤੇ ਲੱਕ ਜਿਵੇਂ ਅੱਧ ਚੋਂ ਤਿੜਕ ਗਿਆ ਸੀ ਤੇ ਲੱਤਾਂ 'ਚ ਖੜੋ ਸਕਣ ਜੋਗੀ ਹਿੰਮਤ ਨਹੀਂ ਸੀ ਬਚੀ। ਉਹ ਨੀਲ ਭਰਦੇ ਫੋਰਮੈਨ ਲਾਗ ਬੈਠ ਕੇ ਮਸਾਲਾ ਬਨਾਉਣ ਲਗ ਪਿਆ। ਸੀਰਾ ਰਲੀ ਕੋਸੀ ਜੇਹੀ ਰੇਤਾ 'ਚ ਹੱਥ ਪਾਇਆਂ ਰੂਹ ਹਲਕੀ ਜੇਹੀ ਹੋ ਗਈ ਤੇ ਉਹਦਾ ਨਿੱਘ ਉਹਦੇ ਹੱਥਾਂ ਦੀ ਪੀੜ ਨੂੰ ਪੀ ਜਿਹਾ ਗਿਆ।

ਫੋਰਮੈਨ ਨੀਲਾਂ ਨਾਲ ਭਰੀ ਪਲੇਟ ਸੰਨ੍ਹੀ ਨਾਲ ਫੜ ਕੇ ਮਚਦੇ ਕੋਲਿਆਂ ਉਪਰ ਰਖਣ ਲੱਗਾ ਤਾਂ ਲਾਭਾ ਤੇਲੂ ਨੂੰ ਹੱਥ ਧੋਣ ਗਿਆ ਦੇਖ ਉਠ ਕੇ ਬਾਹਰ ਨੂੰ ਆ ਗਿਆ। ਤੇ ਜਦੋਂ ਉਹ ਹੱਥ ਧੋਣ ਲਗਿਆ ਤਾਂ ਜਿਵੇਂ ਉਹਦਾ ਦਿਲ ਬੁਝ ਜਿਹਾ ਗਿਆ। ਉਹਦੇ ਅੰਦਰੋਂ ਇਕ ਹਉਕਾ ਜਿਹਾ ਉਠਿਆ ਤੇ ਉਹ ਮਸੋਸਿਆ ਜਿਹਾ ਖੜ ਗਿਆ। ਜਿਵੇਂ ਘਰ ਨੂੰ ਜਾਣ ਦੇ ਖਿਆਲ ਤੋਂ ਉਹ ਮਰੁੰਡਿਆ ਹੀ ਗਿਆ ਹੋਵੇ। ਉਹ ਹੱਥ ਮੂੰਹ ਧੋ ਕੇ ਭੱਠੀ ਲਾਗ ਜਾ ਬੈਠਾ ਪਰ ਫੋਰਮੈਨ ਨੇ ਤਦੇ ਬਾਰੀ ਮਾਰ ਕੇ ਭੱਠੀ ਝਾੜ ਦਿਤੀ ਤੇ ਲਾਭੇ ਨੂੰ ਮਸਾਲਾ ਸਾਂਭਣ ਲਈ ਆਖਿਆ। ਉਹ ਉਠਿਆ ਤੇ ਬੋਰੀਆਂ ਨਾਲ ਮਸਾਲੇ ਦੀ ਢੇਰੀ ਨੂੰ ਢਕਣ ਲਗ ਪਿਆ। ਉਹਦੀਆਂ ਅੱਖਾਂ ਮੂਹਰੇ ਆਪਣੇ "ਘਰ" ਦਾ ਚਿਹਰਾ ਮੋਹਰਾ ਆ ਪਸਰਿਆ ਸੀ ਜਿਹਦੇ ਲਾਗ ਜਾਂਦਿਆਂ ਹੀ ਲਾਭੇ ਦਾ ਦਮ ਘੁਟਣ ਲਗ ਪੈਂਦਾ ਸੀ ਤੇ ਜਿਹਦੇ ਅੰਦਰੋਂ ਘੋੜੇ ਦੇ ਮੁਤਰਾਲ ਦੀ ਆਉਂਦੀ ਬੋ ਮਗਜ਼ 'ਚ ਕੀੜੇ ਚਲਦੇ ਕਰ ਜਾਂਦੀ

ਸੀ। ਇਕ ਬਿੰਦ ਵੀ ਮੱਥਾ ਭੰਨਦੀ ਛੱਤ ਵਾਲੇ ਇਸ ਘਰ ਅੰਦਰ ਉਹਦੇ ਕੋਲੋਂ ਬੈਠਿਆ ਨਹੀਂ ਸੀ ਜਾਂਦਾ ਤੇ ਉਹਦੇ ਲੂਹਵੇਂ ਬੋਲ ਮਾਂ ਪਿਓ ਨੂੰ ਲੈ ਬੈਠਦੇ ਸਨ। ਇਕ ਘੜੀ ਲਾਭਾ ਐਰ ਗੈਰ ਸੋਚਾਂ ਥੀਂ ਡੁੱਬਿਆ, ਹੱਥ ਧੋਂਦਾ ਹੋਇਆ ਆਪਣੇ ਫੋਰਮੈਨ ਤੇ ਤੇਲੂ ਨੂੰ ਜਾਂਦਿਆਂ ਦੇਖਦਾ ਰਿਹਾ ਤੇ ਮੁੜ ਕਾਰਖਾਨ ਸੁੰਨਾ ਪਿਆ ਦੇਖ ਉਹ ਪੋਲੇ ਪੈਰੀਂ ਅਪਣੀ ਸਾਈਕਲ ਲਾਗ ਗਿਆ ਤੇ ਪੈਰਾਂ ਨੂੰ ਧੂਹਦਾ ਹੋਇਆ ਵੱਡੇ ਖਿੜਕ ਚੀਂ ਬਾਹਰ ਆ ਗਿਆ। ਸਾਰਾ ਦਿਨ ਉਹ ਕਾਹਲੇ ਪੈਰੀਂ ਰਿਹਾ ਸੀ ਪਰ ਹੁਣ ਤਾਂ ਪੈਰਾਂ ਹੇਠ ਜਿਵੇਂ ਚੀਰ ਹੀ ਆ ਪਏ ਹੋਣ। ਝਾਹੜਾ ਹੀ ਥਕੇਵਾਂ ਉਹਦੀਆਂ ਲੱਤਾਂ ਵਿਚ ਆ ਲੱਥਿਆ ਸੀ। ਦਿਲ ਤਾਂ ਕੀਤਾ ਸੜਕ ਕੰਢਲੇ ਹਰੇ ਕਚੂਚ ਘਾਹ ਤੇ ਜਾ ਲੰਮਾ ਪਏ ਪਰ ਦੋ-ਚਿੱਤੀ 'ਚ ਪਿਆ ਉਹ ਸਾਈਕਲ ਤੇ ਚੜ੍ਹ ਗਿਆ।

—ਤੇ ਸਾਈਕਲ ਚਲਾਉਂਦਾ ਪਤਾ ਨਹੀਂ ਕਿਹੜੇ ਪਾਸਿਉਂ ਉਹ ਸੁੱਤੇ ਮੂਹ ਲੰਘ ਆਇਆ ਸੀ, ਉਹਨੂੰ ਕੱਖ ਸਾਰ ਨਹੀਂ। ਅੱਜ ਤਾਂ ਉਹਨੂੰ ਇਹ ਵੀ ਪਤਾ ਨਹੀਂ ਸੀ ਲਗਿਆ ਕਿ ਉਹ ਗੁੰਗੇ ਭਰਾਵਾਂ ਦੇ ਖੱਖੇ ਲਾਗ ਦੀ ਕਿਹੜੇ ਵੇਲੇ ਲੰਘ ਆਇਆ ਸੀ ਜਿਸਨੂੰ ਦੇਖ ਕੇ ਉਹਦਾ ਚਿੱਤ ਚਾਹ ਪੀਣ ਨੂੰ ਕਰ ਆਉਂਦਾ ਸੀ। 'ਚਲੋ ਚੰਗਾ ਹੋਇਆ ਨਹੀਂ ਪਤਾ ਲਗਿਆ ... ਅੱਜ ਤਾਂ ਪੱਲੇ ਪੈਸਾ ਵੀ ਕੋਈ ਨੀ ਸੀ।' ਉਹਨੇ ਮੂਹ ਵਿਚ ਪੋਲੇ ਜਿਹੀ ਆਖਿਆ ਤੇ ਨਹਿਰ ਦੀ ਪਟੜੀਉਂ ਹੇਠ ਨੂੰ ਉਤਰਦਿਆਂ ਟੋਭੇ ਕੰਢੇ ਬੈਠੇ ਜਨੌਰਾਂ ਉਪਰ ਨਜ਼ਰ ਗੱਡ ਦਿਤੀ। ਉਦਾਸ ਜਿਹਾ ਟੋਭੇ ਦਾ ਪਾਣੀ ਉਸਨੂੰ ਰੜੀ ਭੋਏਂ ਜਿਹਾ ਲਗਿਆ ਤਾਂ ਉਹ ਕਾਹਲੀ ਕਾਹਲੀ ਸਾਈਕਲ ਚਲਾ ਕੇ ਪਿੰਡ ਦੀ ਵੱਡੀ ਫਿਰਨੀ ਤੇ ਆ ਗਿਆ।

"ਆ ਗਿਐਂ ਮਖਾਂ... ਗੱਲ ਈ ਨੀ ਕਰਦਾ ਅੱਜ ਕਲ ਤਾਂ... ਉਈਂ ਆਕੜਿਆ ਫਿਰਦੈਂ ... ਭਾਈ ਸ਼ਹਿਰ ਲੌਕਰੀ ਕਰਦੈ ਨਾ... ਕੋਈ ਨਾ ਵੀਰਿਆ ਤੂੰ ਭਾਵੇਂ ਵਿਸਰ ਜਾ..."

'ਲੌਕਰੀ ਕਰਦੈਂ ਨਾ' ਲਾਭਾ ਬੀਰੂ ਕਿਆਂ ਦੇ ਛੀਬੇ ਦੀ ਗੱਲੋਂ ਚੀਰਿਆ ਜਿਹਾ ਗਿਆ, 'ਵੀਹ ਵਰ੍ਹੇ ਸਕੂਲਾਂ ਕਾਲਜਾਂ 'ਚ ਧੱਕੇ ਖਾ ਕੇ ਐਹੀ 'ਲੌਕਰੀ' ਕਰਨੀ ਤੀ ...' ਦੰਦ ਜੋੜੀ ਉਹ ਸਾਈਕਲੋਂ ਹੇਠ ਉਤਰ ਆਇਆ ਤੇ ਛੀਬੇ ਦੀ ਗੱਲ ਦੇ ਮੋੜ 'ਚ ਬੋਲਿਆ ਕੁਝ ਨਾ। ਉਹਨੂੰ ਤਾਂ ਕੋਈ ਲਫਜ਼ ਹੀ ਇਆ ਨਾ ਸਕਿਆ।

"ਬੋਲਦਾ ਨੀ ਕੁੜਮਿਆਂ ਮੂਹ ਸੀਤਾ ਵਾ..." ਬੋਲਦਾ ਛੀਬਾ ਲਾਭੇ ਦੇ ਮੂਹ ਵਲ ਅਹੁਲਿਆ ਤੇ ਫਿਰ ਕਾਹਲੀ 'ਚ ਬੋਲਿਆ, "ਕੀ ਗੱਲ ਦਾਸ ਜੇਹਾ ਤੂੰ ਤਾਂ—"

"ਨਹੀਂ ਉਈਂ ਯਾਰ... ਮੈਂ ਖਿਆਲ ਨੀ ਕੀਤਾ... ਹਾਅ ਕੀ ਚੱਕੀ ਜਾਂਦੈਂ..."

"ਆਹ ਚਾਹ ਲਿਆਇਆਂ ਬਣਵਾ ਕੇ ਦਿਹਾੜੀਦਾਰਾਂ ਲੀ..." ਅੱਜ ਚੋਹਾ ਪਾਇਆ ਨਾ ਨਵੇਂ ਦਲਾਨ ਤੇ...ਆ ਦਖਾਵਾਂ ਤੈਨੂੰ..."

ਛੀਬੇ ਦੀ ਗੱਲ ਨੇ ਜਿਵੇਂ ਲਾਭੇ ਦੇ ਕਾਲਜੇ ਦਾ ਰੁੱਗ ਭਰ ਲਿਆ ਤੇ ਉਹਦੀਆ ਅੱਖਾਂ ਇਕ ਪਲ ਮੀਟੀਆਂ ਜਹੀਆਂ ਗਈਆਂ। 'ਨਵਾਂ ਦਲਾਨ'...ਲਾਭਾ ਮੂਹ ਵਿਚ ਹੀ ਬੁੜ ਬੁੜਾਇਆ।

"ਸਾਲੇ ਪੰਜ ਟਰੱਕ ਲਗਗੇ ਇੱਟਾਂ ਦੇ...ਪੰਜਾਹ ਬੋਰੀਆਂ ਸੈਮੰਟ...ਮੰਨਦਾ ਕੋਈ..."ਲਾਭੇ

ਦੇ ਬਰਾਬਰ ਤੁਰਿਆ ਜਾਂਦਾ ਛੀਬਾ ਲਾਲੀ ਪਸਰੇ ਮੂੰਹੋਂ ਗੱਲ ਤੋਰ ਰਿਹਾ ਸੀ।

''ਮੰਨਣ ਨੂੰ ਕੀ ਐ ਕੋਈ ਬੜੀ ਗੱਲ ਐ...ਬੱਗੇ ਮੂੰਹੋਂ ਲਾਭੇ ਦੇ ਉਦਾਸ ਬੋਲ ਕਿਰੇ... ਦੋ ਕਰਮਾਂ ਚੁਪ ਰਿਹਾ ਤੇ ਮੁੜ ਬੋਲਿਆ, ''ਭਾਈ ਥੋਨੂੰ ਕੀ ਘਾਟੈ... ਪੇ ਤੇਰਾ ਪੁਲਸ 'ਚ ਸਪਾਹੀ ਐ...'' ਉਹਦੀ ਓ ਕਮਾਈ ਨੀ ਮਾਨ... ਵੀਰ ਤੇਰਾ ਮਾਸਟਰ ਐ... ਚਾਰ ਛੀ ਕਿੱਲੇ ਬੀ ਹੈਂਗੇ ਨੇ... ਤੁਸੀਂ ਤਾਂ ਭਾਵੇਂ ਘਰ ਦਾ ਭੱਠਾ ਲਾ ਲੋ...''

ਲਾਭੇ ਦੀ ਗੱਲੋਂ ਛੀਬੇ ਦੀਆਂ ਵਾਛਾਂ ਹੋਰ ਮੱਚ ਉਠੀਆਂ ਤੇ ਉਹ ਵਿੰਗਾ ਜਿਹਾ ਤੁਰਦਾ ਬੋਲਿਆ, ''ਲੈ ਕਮਾਈਆਂ ਨਾਲ ਕੀ ਬਣਦੈ... ਇਹ ਤਾਂ ਵੀਰੇ ਨੇ ਪਹੁੰਚ ਪੂਚ ਕਰਕੇ ਜ਼ਮੀਨ ਲੈ ਲੀ... ਉਂ ਸਾਨੂੰ ਥਾਂ ਚੰਗਾ ਮਿਲ ਗਿਆ... ਨਹੀਂ ਦਲੀਪੇ ਹੁਣਾਂ ਕੰਨੀ ਦੇਖ ਟੋਭਾ ਦੇਤਾ... ਸਰਪੰਚ ਸਾਲਾ ਮੇਰੇ ਬਾਈ ਕੋਲੋਂ ਚਲਦੈ...'' ਆਖ ਕੇ ਛੀਬਾ ਮੁਸਕੜੀਏਂ ਛੀ ਛੀ ਕਰਕੇ ਸੂੰਕਿਆ ਤੇ ਉਹਨੇ ਪੇਤਲੀ ਨਜ਼ਰੇ ਲਾਭੇ ਦੀਆਂ ਅੱਖਾਂ ਵਿਚ ਝਾਕਿਆ।

ਛੀਬੇ ਦੀ ਪੰਚਾਇਤੀ ਜ਼ਮੀਨ ਬਾਰੇ ਆਖੀ ਗੱਲ ਨੇ ਲਾਭੇ ਦੀ ਦੇਹ ਨੂੰ ਸੂਲੀ ਵਿੰਨ ਦਿਤਾ ਤੇ ਉਹਦੀਆਂ ਅੱਖਾਂ ਸਾਹਵੇਂ ਚਾਰ ਦਿਨ ਪਹਿਲੇ ਇਸੇ ਗੱਲੋਂ ਹੋਈ ਖੇਹ ਖਰਾਬੀ ਦਰੀ ਵਾਂਗ ਵਿਛਦੀ ਚਲੀ ਗਈ। ਵਿਹੜੇ ਚੋਂ ਜਿਹੜੇ ਪੰਜ ਦਸ ਸਰਦੇ ਪੁਜਦੇ ਘਰ ਸਨ ਉਹਨਾਂ ਨੇ ਪੰਚਾਇਤ ਵਲੋਂ ਮਿਲਦੀ ਮੁਫਤ ਵਿਚ ਜ਼ਮੀਨ ਸਰਪੰਚ ਨਾਲ ਗੰਢ ਤੁਪ ਕਰਕੇ ਫਿਰਨੀ ਉਪਰ ਲੈ ਲਈ ਸੀ। ਪਹਿਲਾਂ ਰੂੜੀਆਂ ਲਈ ਟੋਏ ਪੁੱਟੇ ਹੋਏ ਸਨ ਤੇ ਹੁਣ ਰੂੜੀਆਂ ਲਈ ਥਾਂ ਵੱਡੀ ਖਾਲ੍ਹ ਤੋਂ ਪਰਾਂ ਦਿਤੀ ਸੀ, ਪਿੰਡੋਂ ਅੱਧ ਕੁਹ ਭਰ ਪੈਂਡੇ ਤੇ। ਜਿਹੜੇ ਮਾੜੇ ਸਨ ਉਹਨਾਂ ਨੂੰ ਟੋਭੇ ਵਿਚ ਪਲਾਟ ਕੱਟ ਕੇ ਦਿਤੇ ਗਏ ਜਿਥੇ ਵੀਹ ਵੀਹ ਟਰੱਕ ਭਰਤੀ ਪੈਣ ਜੋਗੀ ਸੀ। ਕਈਆਂ ਨੇ ਇਸ ਧਰੋਹ ਤੋਂ ਚਿਪ ਕੇ ਜ਼ਮੀਨ ਲੈਣੋਂ ਸਿਰ ਫੇਰ ਦਿਤਾ ਸੀ ਤੇ ਗੱਲ ਲੜਾਈ ਝਗੜੇ ਦੀ ਬੁੱਕਲ ਵਿਚ ਜਾ ਬੈਠੀ ਸੀ। ਕਈਆਂ ਨੂੰ ਤਾਂ ਨੰਬਰ-ਦਾਰਾਂ ਦੇ ਮੂੰਹ ਲਗ ਸਰਪੰਚ ਨੇ ਪੁਲਸ ਹਵਾਲੇ ਕਰ ਦਿਤਾ ਸੀ ਤੇ ਚਾਰ ਚਾਰ ਦਬਕੇ ਮਰਵਾ ਕੇ ,ਲਾਹ ਪਾਹ ਕਰਵਾ ਦਿਤੀ ਸੀ। ਲਾਭੇ ਦੇ ਪਿਓ ਸੁਖੂ ਨੇ ਸਰਪੰਚ ਦੇ ਤਰਲੇ ਕਢੇ ਸਨ, ਆਪਣੇ ਵਿਹੜੇ ਦੇ ਪੰਚ ਮੁਨਸ਼ੀ ਦੇ ਪੈਰਾਂ ਤੇ ਪੱਗ ਵੀ ਰਖ ਦੇਖੀ ਸੀ ਕਿ ਫਿਰਨੀ ਉਪਰ ਭਾਵੇਂ ਦੋ ਮਰਲੇ ਹੀ ਕਟ ਦਿਓ ਟੋਭੇ 'ਚ ਨਾ ਕਟੋ। ਪਰ ਕਿਸੇ ਵੀ ਸੁਖੂ ਦੀ ਗੱਲ ਤੇ ਬੋਲ ਨਹੀਂ ਸੀ ਪੁਗਾਏ। ਤੇ ਅਖੀਰ ਸੁਖੂ ਨੇ ਟੋਭੇ ਵਾਲਾ ਥਾਂ ਵੀ ਨਹੀਂ ਸੀ ਲਿਆ।-ਤੇ ਪਿੰਡ ਦਾ ਕੁਤੀੜ ਵਾਧਾ ਵੀ ਏਸ ਗੱਲੋਂ ਜਾਣੂ ਸੀ ਕਿ ਜਿਹਨਾਂ 'ਗਰੀਬ ਗੁਰਬਿਆਂ' ਨੂੰ ਫਿਰਨੀ ਉਪਰ ਪਲਾਟ ਕਟ ਕੇ ਦਿਤੇ ਸਨ ਉਹਨਾਂ ਦੇ ਅਪਣੇ ਪੱਕੇ ਛੱਤੇ ਖੜੇ ਸਨ ਜਿਹਨਾਂ ਵਿਚ ਦਿਨ ਰਾਤ ਰੇਡੀਓ ਵੀ ਗੌਂਦੇ ਸਨ ਤੇ ਬਕਰੇ ਵੀ ਬੁਲਾਏ ਜਾਂਦੇ ਸਨ।

''ਕਿੰਨਾ ਹਉਂ ਪਲਾਟ ਭਲਾ...'' ਬੁਝੇ ਜਿਹੇ ਬੋਲੀਂ ਲਾਭੇ ਨੇ ਆਖ ਕੇ ਸਾਹਮਣੇ ਨਵੇਂ ਉਸਰੇ ਚੋੜੇ-ਚਿੱਘੇ ਮਕਾਨ ਵਲ ਦੇਖਿਆ ਤੇ ਜਿਵੇਂ ਲੰਮਾ ਸਾਰਾ ਹਉਕਾ ਭਰਕੇ ਮੂਹਰੇ ਛਡੇ ਵਿਹੜੇ ਨੂੰ ਨਿਹਾਰਿਆ।

''ਬਾਰਾਂ ਮਰਲੇ ਆ... ਆਪਣਾ ਬੁੜ੍ਹਾ ਮੁਨਸ਼ੀ ਕਹਿੰਦਾ ਛੀ ਮਰਲੇ ਦੇਣੇ ਆਂ

ਸਰਪੰਚ ਨੀ ਮੰਨਿਆ... ਮੰਨਦਾ ਕਿਵੇਂ... ਆਖਣ ਲੱਗਾ ਬਈ ਸੋਹਣ ਸਿਹੁੰ ਸਰਕਾਰੇ ਦਰਬਾਰੇ ਆਉਂਦਾ ਜਾਂਦਾ ਕੋਈ ਸਾਨੂੰ ਬੀ ਲੋੜ ਆ ਪੈਂਦੀ ਆ...ਨਾਲੇ ਤੈਨੂੰ ਪਤਾ ਲਗਿਆ ਮੇਰਾ ਵੱਡਾ ਭਾਈ ਉਹਦੇ ਜੁਆਕਾਂ ਨੂੰ ਵੀ ਪੜ੍ਹਾਉਂਦੈ ...ਲ ਚਾਹ ਪੀ ਲੈ ਮੈਂ ਬੇਬੇ ਨੂੰ ਬਾਲਟੀ ਫੜਾ ਆਵਾਂ।"

"ਨਹੀਂ ਨਹੀਂ ਮਖਾਂ ਮੈਂ ਤਾਂ ਹੁਣੇ ਪੀਤੀ ਆ ਨਹਿਰ ਦੇ ਮੋੜ ਤੇ... ਬਸ ਤੂੰ ਪੀ ਲੈ..." ਲਾਭੇ ਨੇ ਗਲਾਸ ਮੋੜ ਦਿਤਾ। ਰੂਹ ਤਾਂ ਕਰਦੀ ਸੀ ਚਾਹ ਡੀਕ ਲਵੇ ਤੇ ਚਿੱਤ 'ਕਰੜਾ' ਜਿਹਾ ਕਰ ਕੇ ਅਗਾਂਹ ਤੁਰੇ ਪਰ ਆਲੇ ਦੁਆਲੇ ਦੀਆਂ ਗੱਲਾਂ ਉਹਦੇ ਚੌਹੀਂ ਪੱਖੀਂ ਆ ਬੈਠੀਆਂ ਸਨ ਜਿਹਨਾਂ ਨੇ ਉਹਦਾ ਅੰਦਰਲਾ ਬੁਝਦਾ ਕਰ ਦਿਤਾ ਸੀ। ਤੇ ਹੁਣ ਉਹ ਛੀਬੇ ਦੇ ਪਰ੍ਹਾਂ ਗਿਆਂ ਕਾਹਲੀ ਨਾਲ ਤੁਰ ਪਿਆ।

ਲਾਭਾ ਬੀਹੀ ਦੇ ਮੋੜ ਤੇ ਆ ਕੇ ਖੜ ਗਿਆ। ਮਨ ਨੇ ਚਾਹਿਆ ਪਿਛਾਂਹ ਪਰਤ ਤੁਰੇ, ਅਗਲੀ ਬੀਹੀ ਦਾ ਮੋੜ ਟੱਪ ਕੇ ਅੱਗੇ ਉਹਦਾ ਘਰ ਆ ਜਾਂਦਾ ਸੀ... 'ਘਰ'... ਘਰ ਦਾ ਖਿਆਲ ਉਹਦੇ ਦੁਆਲੇ ਬਰਮੀ ਵਾਂਗ ਪਸਰਿਆ ਪਿਆ ਸੀ ਜਿਹੜਾ ਉਹਦੇ ਅੰਗਾਂ ਤੇ ਆਲਸ ਦੀ ਧੂੜ ਜਿਹੀ ਬਖੇਰ ਰਿਹਾ ਸੀ। ਉਹਨੇ ਰਤਾ ਕੁ ਵੱਖ ਨਾਲ ਲਗਦੇ ਕੋਠੇ ਕੰਨੀ ਦੇਖਿਆ ਤੇ ਅਗਾਂਹ ਤੁਰ ਪਿਆ। ਇਕ ਦਰ ਮੂਹਰੇ ਆ ਕੇ ਉਹ ਰੁਕ ਗਿਆ ਇਕ ਚਿੱਤ ਕੀਤਾ ਕਿ ਦਰ ਖੋਲ੍ਹ ਕੇ ਅੰਦਰ ਲੰਘ ਜਾਵੇ ਤੇ ਭਾਬੀ ਤੇਜਾਂ ਨਾਲ ਦੋ ਬੋਲ ਸਾਂਝੇ ਕਰਕੇ ਮਨ ਨੂੰ ਹੋਧਰੇ ਪਾਵੇ ਪਰ।ਫਰ ਉਹ ਸੂਏ ਵਲ ਨੂੰ ਨਿਕਲ ਜਾਣ ਦੇ ਖਿਆਲ ਆਉਣ ਤੇ ਤੁਰ ਪਿਆ। ਤਦੇ ਅੰਦਰੋਂ ਕਿਸੇ ਵਾਜ ਦਿਤੀ, "ਕਿਹੜੈ ਭਾਈ... ਦੱਰ ਖੁਲ੍ਹੇ ਵੇ ਨੇ ..." ਭਾਬੀ ਤੇਜਾਂ ਦੇ ਬੋਲ ਸੁਣਕੇ ਲਾਭੇ ਦੀਆਂ ਲੱਤਾਂ ਵਿਚ ਲਹੂ ਉਤਰ ਆਇਆ, ਉਹਨੇ ਸਹਿਜ ਨਾਲ ਸਾਇਕਲ ਕੰਧ ਨਾਲ ਲਾਇਆ ਤੇ ਦਰ ਖੋਲ੍ਹ ਕੇ ਅੰਦਰ ਚਲਾ ਗਿਆ। ਚੌਂਹ ਮੰਜਿਆਂ ਜੋਗਾ ਵਿਹੜਾ ਬੁਹਾਰੀ ਨਾਲ ਦੁੱਧ ਧੋਤਾ ਕੀਤਾ ਹੋਇਆ ਸੀ.। ਲਾਭੇ ਦੀ ਦੇਹ ਹੌਲੀ ਜਿਹੀ ਹੋ ਗਈ ਤੇ ਜਦੋਂ ਉਸ ਓਟੇ ਤੋਂ ਤੇਜਾਂ ਦਾ ਅੱਧਾ ਕੁ ਲਾਲ ਸੂਹਾ ਮੂੰਹ ਦੇਖਿਆ ਤਾਂ ਜਿਵੇਂ ਦਿਨ ਭਰ ਦੀ ਥਕਾਵਟ ਬਿੰਦ ਵਿਚ ਹੀ ਉੱਡ ਗਈ...।

"ਆ ਭਾਈ ਲਾਭ ਸਿਆਂ... ਤੂੰ ਤੀ... ਮਖਾਂ ਪਤਾ ਨੀ ਕਿਹੜੇ ਬਰੂਹਾਂ 'ਚ ਖਲਾ ਝਾਤੀਆਂ ਮਾਰਦੈ..."

"ਝਾਤੀਆਂ ਕਾਹਨੂੰ ਮਾਰਨੀਆਂ ਨੇ... ਊਈਂ ਮੈਂ ਤਾਂ ਖੜ ਗਿਆ ਮਖਾਂ ਜ਼ਰਾ ਬਾਈ ਸਿਹੁੰ ਨੂੰ ਮਿਲਦਾ ਜਾਵਾਂ... ਹੈਨੀ ਨੀ ਘਰੇ..." ਮੂੰਹ ਦੇ ਬੋਲਾਂ ਦਾ ਝੂਠ ਲਾਭੇ ਦੀਆਂ ਅੱਖਾਂ 'ਚ ਨਾ ਉਤਰ ਸਕਿਆ ਤੇ ਉਹਨੇ ਝਬਦੇ ਗੱਲ ਨੂੰ ਹੋਰ ਪੈਰ ਭਰ ਅਗਾਂਹ ਤੋਰ ਦਿਤਾ, 'ਕਿਥੇ ਆ ਨਿੱਕਾ ਦੀਂਹਦਾ ਨੀ..."

"ਓਹ ਤਾਂ ਹੁਣੇ ਟਿਕਿਆ... ਅੰਦਰ ਪਾ ਤਾ... ਮਖਾਂ ਸੁੱਤੇ ਸੁੱਤੇ ਰੋਟੀ ਟੁਕ ਕਰ ਲਾਂ— ਬੇਬੇ ਤਾਂ ਪਰਸੋਂ ਮਦਾਰਪੁਰੇ ਨੂੰ ਗਈ ਨੀ ਮੁੜੀ —ਉਹਦਾ ਭਾਈ ਢਿੱਲਾ ਜਾ ਤੀ ...ਵੀਰ ਤੇਰਾ ਸ਼ਹਿਰੋਂ ਨੇਰ੍ਹੇ, ਹੋਏ ਆਉਂਦੈ... ਮਿੱਲ ਦਾ ਬੀ ਕਾਹਦਾ ਕੰਮ ਐ... ਰਾਤ ਬਰਾਤੇ ਛੁਟੀ ਹੁੰਦੀ ਐ... ਸ਼ਿਫਟਾ ਲਗਦੀਆਂ ਕਹਿੰਦੇ... ਤੈਨੂੰ ਤਾਂ ਆਹ ਚੰਗੀ ਲੌਕਰੀ

ਮਿਲਗੀ . . ਭਾਈ ਕੁਰਸੀ ਦਾ ਕੰਮ ਐ . . ਦਿਨ ਖੜੇ ਖੜੇ ਘਰੇ ਆ ਜੋ . . ਸਾਹਬ ਲੋਕਾਂ ਦੀ ਕੋਈ ਰੀਸ ਐ . . ਐਹੀ ਤਾਂ ਪੜ੍ਹਨ ਦਾ ਫੈਦੈ . ."

ਤੇਜਾਂ ਦੀ ਗੱਲ ਸੁਣ ਕੇ ਲਾਭਾ ਝੁਣਿਆ ਗਿਆ। ਇਕ ਬਿੰਦ ਉਹਦੇ ਪੱਬਾ ਹੇਠਦੀ ਭੋਂਏ ਪਾਣੀ ਹੋ ਕੇ ਰਹਿ ਗਈ। ਤੇ ਮੁੜ ਸੰਭਲ ਕੇ ਬੋਲਿਆ, "ਆਹੋ ਤੂੰ ਨੀ ਟਿਚਰਾਂ ਕਰਨੀਆਂ ਭਾਬੀ ਤਾਂ ਤੇਰੇ ਧੀਆਂ ਪੁੱਤਾਂ ਕਰਨੀਆਂ—ਜਦੋ ਨੌਕਰੀ ਲਗੂ ਤੇਨੂੰ ਬੀ ਖਬਰ ਹੋਜੂ—"

"ਕਿਉਂ ਬੇ ਤੇਰੀ ਮਾਂ ਈ ਪਰਸੋਂ ਖੂਹੀ ਤੇ ਦਸਦੀ ਤੀ ਅਖੇ ਲਾਭ ਸਿੰਹੁ ਨੂੰ ਬੀ ਅਫਸਰੀ ਮਿਲਗੀ—ਸਤ ਛੀ ਸੋ ਮਿਲ ਜਾ ਕਰੂ "

"ਅਛਾ—!" ਲਾਭੇ ਦੀਆਂ ਅੱਖਾਂ ਵਿਚ ਮਾਂ ਦਾ ਮੋਹ ਪਾਣੀ ਬਣ ਉਤਰਿਆ। "ਉਹ ਤਾਂ ਉਈਂ ਜੱਕੜ ਮਾਰਗੀ —ਹੋਰ ਕੀ ਦਸਦੀ ਬਈ ਮੁੰਡਾ ਪੜ੍ਹ ਲਿਖ ਕੇ ਬੀ ਕੋਲਾ ਕੁਟਣ ਜਾਂਦੈ— ਲੋਕਾਂ ਦੀਆਂ ਅੱਖਾਂ 'ਚ ਤਾਂ ਭੱਲ ਬਣੀ ਰਹੇ—ਆਹ ਦੇਖ ਲੈ ਹੱਥ ਕੁਰਸੀ ਵਾਲੀ ਨੌਕਰੀ ਦੇ—"ਤੇ ਲਾਭੇ ਨੇ ਲਾਲ ਸੂਹੇ ਛਾਲਿਆਂ ਨਾਲ ਭਰੇ ਹੱਥ ਅਗਾਂਹ ਵੱਧ ਕੇ ਤੇਜਾਂ ਪੂਹਰੇ ਪਸਾਰ ਦਿਤੇ।

"ਹੈਹਾ ਮੈਂ ਮਰਜਾਂ—ਆਹ ਜਮਾ ਫੁੱਟੇ ਵੇ ਪਏ ਨੇ— ਦੇਤਾਂ ਹੱਥਾਂ ਦਾ ਹਾਲ" ਤੇਜਾਂ ਨੇ ਲਾਭੇ ਦੇ ਹੱਥਾਂ ਨੂੰ ਛੋਹਿਆ ਤੇ ਦੇਖਕੇ ਜਿਵੇਂ ਸੁਤੀ ਜਿਹੀ ਗਈ। —ਤੇ ਲਾਭੇ ਨੂੰ ਇੰਜ ਲਗਿਆ ਜਿਵੇਂ ਉਹਦੇ ਅੰਦਰੋਂ ਠੰਡੀ ਸੀਤ ਹਵਾ ਦਾ ਬੁੱਲਾ ਥਰਥਰਾਉਂਦਾ ਲੰਘਦਾ ਚਲਾ ਗਿਆ ਹੋਵੇ।

"ਅਛਾ ਚਾਹ ਦੀ ਛਿੱਟ ਧਰਾਂ— ਮੈਨੂੰ ਖਿਆਲ ਈ ਨੀ ਰਿਹਾ—" ਤੇਜਾਂ ਪਤੀਲੇ ਵਲ ਨੂੰ ਅਹੁਲੀ।

ਲਾਭੇ ਦਾ ਦਿਲ ਕੀਤਾ ਆਖ ਦੇਵੇ ਚਾਹ ਦੀ ਛਿੱਟ ਧਰ ਦੇਵੇ ਪਰ ਉਹ ਪਤਾ ਨਹੀਂ ਕਿਉਂ ਸੀਤੇ ਬੁਲ੍ਹੀਂ ਬੈਠਾ ਰਿਹਾ। ਤੇ ਕਿੰਨਾ ਹੀ ਚਿਰ ਮਗਰੋਂ ਬੁਝੇ ਜਿਹੇ ਬੋਲੀਂ ਬੋਲਿਆ, "ਆਹ ਸਿਪਾਹੀ ਤਾਂ ਚੰਗੀ ਮਾਰ ਮਾਰ ਗਿਆ—"

"ਆਹੋ ਬੇ ਉਹਨਾਂ ਤਾਂ ਚੰਗੇ ਕੋਠੇ ਪਾ ਲੇ . . . ਚਲਦੀ ਦੀਆਂ ਗੱਲਾਂ ਨੇ ਭਾਈ ਲਾਭਿਆ . . . " ਗੱਲ ਕਰਦੀ ਤੇਜਾਂ ਉਠ ਕੇ ਅੰਦਰ ਨੂੰ ਗਈ ਤੇ ਬਾਹਰ ਨੂੰ ਆਉਂਦੀ ਨੇ ਕੰਧ ਲਾਗੋਂ ਪੀਹੜੀ ਚੁਕ ਕੇ ਲਾਭੇ ਨੂੰ ਬੈਠਣ ਲਈ ਦਿਤੀ। ਤੇ ਚੌਂਤੇ 'ਚ ਬੈਠਦਿਆਂ ਗੱਲ ਮੁੜ ਛੋਹੀ, "ਥਾਂ ਬੀ ਚੰਗੀ ਲੈ ਲੀ ਪਿਟਣਿਆਂ ਨੇ . . . ਫੇ ਸਮੇਟੀ ਨੇ ਬੀ ਕਰਜਾ ਦੇ ਤਾ . . . ਉਂ ਕਹਿੰਦੇ ਸਮੰਟ ਨੀ ਮਿਲਦਾ . . . ਇਹਨੀਂ ਤਾਂ ਟਰੱਕ ਸਾਰਾ ਲਾ ਤਾ . . . ਬਿਜਲੀ ਵਾਲਿਆਂ ਕੋਲੋਂ ਕਹਿੰਦੇ ਲੈ ਲਿਆ ਬਲੈਕ 'ਚ . . ."

"ਇਹ ਤਾਂ ਕੁੱਤੇ ਸਰਪੰਚ ਦੀਆਂ ਗੱਲਾਂ ਨੇ ਐਵੇਂ ਭਾਬੀ . . ." ਲਾਭਾ ਪੀਹੜੀ ਉਪਰ ਬੈਠਦਾ ਚੀਖ ਕੇ ਬੋਲਿਆ, "ਇਹ ਤਾਂ ਤੇਰੇ ਮੇਰੇ ਲੀ ਹੈਨੀ . . . ਸਾਲੀ

ਲੰਬੜਦਾਰੀ ਮੱਚੀ ਫਿਰਦੀ ਐ . . . ਸਾਰਾ ਕੁਸ ਫੂਕਣ ਵਾਲਾ ਹੋਇਆ ਪਿਐ . . . ਐਤਕੀਂ ਚੋਣਾਂ ਹੋਣ ਦੇ . . . ਨਹੀਂ ਉਂ ਚਲੂ ਫੇ . . . "

"ਲੈ ਅੱਜ ਥੋੜੀ ਕਿਤੇ ਲੜਾਈ ਹੋਈ ਆ . . ਜੱਟਾਂ ਦੇ ਘਰਾਂ 'ਚ . . ਵੱਢ ਵਢਾਂਗਾ ਹੋਣੋਂ ਰਹਿ ਗਿਆ . . ." ਏਸ ਗੱਲੋਂ ਤੇਜਾਂ ਦੇ ਮੂੰਹ ਦੀ ਲਾਲੀ ਰਤਾ ਝੜ ਗਈ।

"ਕਿਉਂ ਕਾਸ ਨੂੰ ?" ਲਾਭੇ ਦੀਆਂ ਭਵਾਂ ਤਣ ਗਈਆਂ।

'ਖਨੀ ਖਾਦ ਖੂਦ ਤੋਂ ਗੱਲ ਹੋਗੀ...ਉਹ ਵਿਚਾਰਾ ਮੂੜ ਸਿਹੁੰ ਕਿਤੇ ਖਾਦ ਦੇ ਚਾਰ ਬੋਰੇ ਮੰਗਦਾ ਰਿਹਾ ਮਹੀਨੇ ਭਰ ਤੋਂ... ਸਰਪੰਚ ਦਿੰਦਾ ਨੀ ਤੀ... ਉਹਨੂੰ ਆਖੇ ਹੈਨੀ... ਸੰਦੇਹਾਂ ਖਨੀ ਜ਼ੈਲਦਾਰਾਂ ਦੇ ਜੁਆਈ ਨੂੰ ਟਰਾਲੀ ਭਰ 'ਤੀ...ਉਹਨੂੰ ਪਤਾ ਲਗ ਗਿਆ ਤਾਂ ਚੰਗੀ ਗਾਲੋਂ ਵਾਲੀ ਦਿਤੀ ਉਹਨੇ...ਬਚਾ ਹੋਗਿਆ। ਇਹ ਬੀ ਕੀ ਭਲਾ ਗੱਲ ਹੋਈ... ਈਹਨੂੰ ਚਾਹੀਦੈ ਸਾਰਿਆਂ ਨਾਲ ਇਕੋ ਜਾ ਵਰਤਾ ਕਰੇ...ਇਹ ਤਾਂ ਜਿਹੜਾ ਚੌਧਰੀ ਆ ਕੇ ਕਹਿੰਦਾ ਉਹਨੂੰ ਲੱਧਾ ਜਾਂਦੇ ਦੂਏ ਦੀ ਗੱਲ ਨੀ ਸੁਣਦਾ . ."

"ਸਾਡੇ ਵਿਹੜੇ ਦੇ ਚਮਚੇ ਬੀ ਉਹਦੇ ਮਗਰ ਈ ਲੱਗੇ ਵੇ ਨੇ . . . ਮੁਨਸ਼ੀ ਵਲ ਦੇਖ ਤਾਂ . . ."

"ਲੈ ਈਹਨੂੰ ਬੀ ਚੰਗੀਆਂ ਗਾਲ੍ਹਾਂ ਦਿਤੀਆਂ ਮੂੜ ਸਿਹੁੰ ਦੇ ਭਤੀਜਿਆਂ ਨੇ . . ਇਹ ਤਾਂ ਤੰਬੀ ਚੱਕ ਕੇ ਨੱਠ ਆਇਆ . ." ਗੱਲ ਕਰਦੀ ਤੇਜਾਂ ਖਿੜ ਖਿੜਾ ਕੇ ਹੱਸੀ। ਲਾਭੇ ਨੇ ਡੂੰਘੀ ਨਜ਼ਰੇ ਉਹਦੇ ਚਿਹਰੇ ਨੂੰ ਤੱਕਿਆ ਤਾਂ ਉਹਦੀ ਦੇਹ ਨਸ਼ਿਆ ਜਿਹੀ ਗਈ। ਉਹਦੀ ਸੋਚ ਦੁਆਲੇ ਜਿਹੜਾ ਪ੍ਰਛਾਵਾਂ ਕਿੰਨੇ ਹੀ ਚਿਰ ਤੋਂ ਛਾਂ ਕਰੀ ਬੈਠਾ ਸੀ ਹੁਣ ਤਾਂ ਜਿਵੇਂ ਉਹ ਵਿਸਰ ਹੀ ਗਿਆ ਸੀ।

"ਬੇ ਤੁਸੀਂ ਤਾਂ ਪੜ੍ਹੇ ਲਿਖੇ ਵੇ ਆਂ ਸਾਰਾ ਕੁਛ ਕਰ ਸਕਦੇ ਆਂ...ਆਹ ਸਸੈਟੀ ਜੀ ਆਪਣੇ ਵਲਾਂ ਬੀ ਖੋਲ੍ਹ ਲੋ...ਚਾਰ ਮੁੰਡੇ ਕੱਠੇ ਹੋ ਕੇ ਗੱਲ ਕਰ ਲੋ ਤਾਂ ਕੇਰਾਂ...ਮੈਂ ਹੋਵਾਂ ਨਾ ਪੜ੍ਹੀ ਬੀ ਫੇ ਦੇਖੋਂ ਪੂੰਛਾਂ ਨਾ ਚੁਕਾ ਦਿਆਂ ਸਾਰਿਆਂ ਦੀਆਂ..." ਤੇ ਜ਼ੋਰ ਨਾਲ ਉਹ ਖਿੱਲੀ ਮਚਾਉਂਦੀ ਜਿਵੇਂ ਸਾਰੀ ਦੀ ਸਾਰੀ ਡੁਲ੍ਹਦੀ ਚਲੀ ਗਈ।

"ਠੀਕ ਆ ਠੀਕ ਆ...ਬਸ ਕਰ ਏਥੇ ਈ...ਰਾਤ ਨੂੰ ਤਾਂ ਉਹਨੂੰ ਬਾਹਰ ਨੀ ਆਉਣ ਦਿੰਦੀ ਜਦ ਕਦੇ ਕੱਠ ਹੋਵੇ...ਗੱਲਾਂ ਕਰਦੀ ਐਂ..."

"ਜਾਹ ਬੇ...ਕਦ ਰੋਕਿਆ ਉਹਨੂੰ . . ਆਖੇਂ ਤਾਂ ਮੈਂ ਬੀ . . ਉਹੀ ਮੂੰਹ ਦਬ ਕੇ ਪੈਜੂ ਪਤੰਦਰ . . ." ਮੁਸ ਮੁਸ ਕਰਦੀ ਤੇਜਾਂ ਦੀਆਂ ਅੱਖਾਂ ਪਾਣੀ ਨਾਲ ਭਰ ਗਈਆਂ। ਉਹਨੇ ਹੱਥਲੇ ਗੋਭੀ ਦੇ ਫੁਲ ਨੂੰ ਦਾਤਰੀ ਤੇ ਚੀਰਾ ਦਿਤਾ ਤੇ ਛੋਟਾ ਜਿਹਾ ਡਕਰਾ ਮੂੰਹ ਵਿਚ ਪਾ ਕੇ ਚੱਬਣ ਲਗ ਪਈ।

"ਤੇਰੇ ਸਾਹਮਣੇ ਅਸੀਂ ਕਿੰਨੇ ਤਰਲੇ ਕੀਤੇ ਬੀ ਭਾਵੇਂ ਹਜ਼ਾਰ ਈ ਦੇ ਦਿਓ . . ਮਾੜਾ ਜੇਹਾ ਕੋਠਾ ਈ ਪਾ ਲੀਏ . . ਕਿਸੇ ਸਾਲੇ ਨੇ ਹਾਂ ਨੀ ਕੀਤੀ . ਅਖੇ ਜ਼ਮੀਨ ਦੀ ਰਜਿਸਟਰੀ ਲਿਆਓ, ਨਾਲੇ ਨਕਸ਼ਾ ਬਣਾਓ . . ਇਹ ਤਾਂ ਵਾਧੂ ਢੁਚਰਾਂ ਨੇ . ." ਲਾਭਾ

ਮੁੜ ਉਦਾਸੇ ਰਾਹੀਂ ਆ ਖੜਿਆ। ਉਹਨੇ ਮਸਾਂ ਗੱਲ ਕੀਤੀ, ਜਿਵੇਂ ਉਹਦੇ ਅੰਦਰੋਂ ਕੁਝ ਟੁਟ ਰਿਹਾ ਹੋਵੇ।

''ਕਿਉਂ ਅਸੀਂ ਕੋਈ ਪਿੰਡ 'ਚ ਨੀ ਵਸਦੇ, ਕੋਈ ਛਿਕਲੀਗਰ ਆਂ . . ਹੈਂ . . ਜਿਹੜੇ ਇਹਨਾਂ ਦੇ ਪੈਸੇ ਮਾਰ ਕੇ ਦੌੜ ਚਲੇ ਆਂ . . ਉਂ ਇਹ ਦਿਨ ਰਾਤ ਦੁਹਾਈ ਪਾਉਂਦੇ ਫਿਰਦੇ ਨੇ ਅਸੀਂ ਗਰੀਬ ਗੁਰਬੇ ਦੀ ਮਦਤ ਕਰਨੀ ਐਂ . . ਉਂ ਸਰਕਾਰ ਬਣੀ ਫਿਰਦੇ ਨੇ . . ਸਭ ਝੂਠੀਆਂ ਗੱਲਾਂ ਨੇ . .। ਮੈਂ ਵਥੇਰਾ ਕਿਹਾ ਬਾਪੂ ਨੂੰ ਮੈਨੂੰ ਅੱਠ ਪੂਰੀਆਂ ਕਰਾ ਦੇ ਕੇਰਾਂ . . ਬਾਪੂ ਈ ਨੀ ਮੰਨਿਆ . . ਹੁੰਦੀ ਨਾ ਮੈਂ ਪੜ੍ਹੀ ਬੀ ਦੇਖਦਾ ਫੇ ਤੂੰ . .'' ਤੇ ਤੇਜਾਂ ਨੇ ਜਿਵੇਂ ਹਾਰਿਆਂ ਵਾਂਗ ਲਾਭੇ ਕੰਨੀ ਦੇਖਿਆ।

''ਚਲੋ ਇੰਨਾ ਈ ਵਥੇਰਾ ਆ . . ਅਸੀਂ ਕੀ ਖੋਣ ਖੋਂਹਦੇ ਆਂ ਬਹੁਤਾ ਪੜ੍ਹਕੇ . . ਤੇਰੇ ਸਾਹਮਣੇ ਰੇਤ ਮਲ੍ਹਣ ਜਾਂਦੇ ਆਂ . . ਸਾਲੀ ਉਹੀ ਭੁੱਗ ਘਰ 'ਚ ਭੁਜਦੀ ਐ . . ਕੋਈ ਜੀਣ ਆ ਸਾਲਾ . . . ਸੱਚ ਪੁਛੇਂ ਤਾਂ ਬਸ ਘਰ 'ਚ ਵੜਣ ਨੂੰ ਜੀ ਨੀ ਕਰਦਾ . . .'' ਲਾਭੇ ਦੇ ਬੋਲ ਟੁੱਕੇ ਜਿਹੇ ਗਏ ਤੇ ਜਿਵੇਂ ਉਹਦਾ ਗੱਚ ਭਰ ਆਇਆ। ਉਹਦੀ ਸੋਚ ਦੁਆਲੇ ਮੁੜ ਉਹੀ ਪੁਛਵਾਂ ਆ ਪਸਰਿਆ ਸੀ ਜਿਹੜਾ ਝਟ ਬਿੰਦ ਲਈ ਕਿਤੇ ਦੂਰ ਚਲਾ ਗਿਆ ਸੀ।

''ਸੋ ਥੋੜੇ ਤਾਂ ਅੰਦਰ ਨੀ ਵੜਿਆ ਜਾਂਦਾ . . ਤੁਸੀਂ ਪੈਂਦੇ ਕਿਵੇਂ ਆਂ . . ਸਾਰਾ ਅੰਦਰ ਸੜ੍ਹਾਂਦ ਮਾਰਦੈ . . ਚਾਚੇ ਨੂੰ ਆਖ ਤਾਂ ਘੋੜਾ ਕਿਤੇ ਬਾਹਰ ਬੰਨ੍ਹ ਲਿਆ ਕਰੇ . .''

ਤੇਜਾਂ ਦੀ ਗੱਲ ਨੇ ਜਿਵੇਂ ਲਾਭੇ ਦੁਆਲੇ ਹੀ ਸੜ੍ਹਾਂਦ ਫੈਲਦੀ ਕਰ ਦਿਤੀ ਹੋਵੇ, ਉਹ ਕਾਹਲੀ ਨਾਲ ਉਠ ਖੜਿਆ। ''ਬਾਹਰ ਕਿਥੇ ਬੰਨ ਲੀਏ ਭਾਈ . . ਤੂੰ ਸਿਆਣੀ ਐਂ ਕੋਈ ਬੰਨਣ ਦਿੰਦੇ ਆਪਣੇ ਥਾਂ 'ਚ . .'' ਗੱਲ ਕਰਦਾ ਕਰਦਾ ਉਹ ਤੁਰ ਪਿਆ। ਉਹਨੂੰ ਲਗਿਆ ਜਿਵੇਂ ਉਹਦੇ ਪੈਰ ਮੁਤਰਾਲ ਨਾਲ ਲੱਥ ਪੱਥ ਹੋਏ ਤੇ ਰੱਖੇ ਜਾ ਰਹੇ ਹੋਣ . . ਤੇ ਉਹ ਏਸ ਗੱਲੋਂ ਲੰਮੀਆਂ ਉਲਾਂਘਾਂ ਭਰਦਾ ਦਰਾਂ ਵਿਚ ਆ ਰਿਹਾ। ਇਕ ਬਿੰਦ ਬੀਹੀ ਵਿਚ ਆਕੇ ਉਹਨੇ ਪਿਛਾਂ ਪਰਤ ਕੇ ਦੇਖਿਆ . . ਮਿੱਟੀ ਦੀਆਂ ਮੋਰਨੀਆਂ ਬਣਾ ਬਣਾ ਭਰੀ ਕੰਧ ਤੇ ਵੇਲ ਬੂਟਿਆਂ ਦੀ ਸਜਾਵਟ . . ਦੇਖਿਆਂ ਕੇਰਾਂ ਤਾਂ ਮਨ ਦਾ ਭਾਰ ਲਹਿੰਦਾ ਸੀ। ਲਾਭਾ ਹਉਕਾ ਜਿਹਾ ਭਰ ਕੇ ਸਾਈਕਲ ਫੜੀ ਉਥੋਂ ਤੁਰ ਪਿਆ।

ਬੀਹੀ ਦੇ ਮੋੜ ਤੇ ਤੂਤਾਂ ਕੋਲ ਆ ਕੇ ਲਾਭੇ ਨੇ ਦੂਰੋਂ ਆਪਣੇ 'ਘਰ' ਨੂੰ ਨੀਝ ਨਾਲ ਦੇਖਿਆ . ਤੁਰਿਆ ਆਉਂਦਾ ਇਕ ਟਕ ਦੇਖਦਾ ਰਿਹਾ, ਦਰਾਂ ਨੂੰ ਕੁੰਡਾ ਲੱਗਾ ਹੋਇਆ ਸੀ। ਆਸ ਪਾਸ ਪੱਛੀਆਂ ਖਿਲਰੀਆਂ ਪਈਆਂ ਸਨ ਤੇ ਲਾਗਲਾ ਚਾਚੇ ਅਮੀਏ ਦਾ ਭਾਂਅ ਭਾਂਅ ਕਰਦਾ ਵਾਰਾ ਉਜੜੇ ਤਬੇਲੇ ਵਰਗਾ ਲਗ ਰਿਹਾ ਸੀ। ਨਿੰਮ ਹੇਠ ਆ ਕੇ ਲਾਭਾ ਖੜ ਗਿਆ। ਉਹਦਾ ਦਿਲ ਕੀਤਾ ਉਹ ਥਾਏਂ ਗੋਡਿਆਂ 'ਚ ਸਿਰ ਦੇ ਕੇ ਬੈਠ ਜਾਵੇ। ਉਹਦੀ ਵੱਢਿਆਂ ਵੀ ਰੂਹ ਦੋ ਪੈਰ ਅਗਾਂਹ ਵਧਣ ਨੂੰ ਨਹੀਂ ਸੀ ਮੰਨਦੀ। ਉਹਦੀਆਂ ਅੱਖਾਂ ਅੱਗੇ ਭਾਬੀ ਤੇਜਾਂ ਦਾ ਧੋਤੇ ਲੀੜੇ ਵਰਗਾ ਘਰ ਘੁੰਮ ਰਿਹਾ ਸੀ, ਛੀਥੇ ਕੇ ਉਸਰਦੇ ਪੱਕਿਆਂ ਦੀਆਂ ਕੰਧਾਂ ਪੋਟੇ ਪੋਟੇ ਵਿਚ ਚੁੱਭ ਰਹੀਆਂ ਸਨ ਤੇ ਮਿੱਟੀ ਕਿਰਦੀ ਆਪਣੇ ਕੋਠੇ

ਦੀ ਛੱਤ ਉਹਦੇ ਮੋਰਾਂ ਉਪਰ ਵਿਛਦੀ ਜਾ ਰਹੀ ਸੀ। ਉਸਨੇ ਸਹਿਜ ਜਿਹੇ ਆ ਕੇ ਵਿਹੜੇ ਵਿਚ ਖਿਲਰੀਆਂ ਪੱਛੀਆਂ ਤੇ ਭਿਣ ਭਿਣਾਂਦੀਆਂ ਮੱਖੀਆਂ ਵਲ ਗਹੁ ਨਾਲ ਦੇਖਿਆ ਤੇ ਮੁੜ ਦਰਾਂ ਵਿਚ ਗੰਦ ਦੀ ਢੇਰੀ ਵਲ . . ਜ਼ਰੂਰ ਕੋਈ ਕੁੱਤਾ ਆ ਕੇ ਉਥੇ ਹੱਗ ਗਿਆ ਸੀ। ਖਾਲੀ ਪਿਆ ਘਰ ਦੇਖ ਕੇ, ਸੁੰਨਾ ਪਿਆ ਵਿਹੜਾ ਦੇਖ ਕੇ ਕੁੱਤੇ ਬਿੱਲੀਆਂ ਜ਼ਰੂਰ ਸਾਰਾ ਦਿਨ ਵਿਹੜੇ ਵਿਚ ਖੇਡਦੀਆਂ ਰਹੀਆਂ ਹੋਣਗੀਆਂ। ਲਾਭੇ ਨੇ ਕਿੜ ਕੇ ਥੁੱਕਿਆ ਤੇ ਸਾਈਕਲ ਕੰਧ ਨਾਲ ਖਲਿਆਰ ਕੇ ਪਿਛਾਂਹ ਨੂੰ ਪਰਤ ਤੁਰਿਆ, "ਛੀਬੇ ਕੇ ਜਾ ਭਾਕੀ ਕੇ ਈ ਬੈਠਦੇ ਆਂ ਚਲ ਕੇ . . ਰਤਾ ਮਨ ਈ ਹੋਧਰੇ ਪਊ—' ਸੋਚ ਕੇ ਉਹ ਤੁਰਦਾ ਆਇਆ। —ਤੇ ਮੁੜ ਤੇਜਾਂ ਦੇ ਦਰ ਅੱਗੋਂ ਧੋਲੇ ਪੈਰੀਂ ਹੀ ਲੰਘ ਆਇਆ . . . ਉਸ ਛੀਬੇ ਕੇ ਨਵੇਂ ਕੋਠੇ ਕੰਨੀਂ ਵੀ ਅੱਖ ਪੁੱਟ ਕੇ ਨਹੀਂ ਦੇਖਿਆ . . . ਉਹਨੂੰ ਇੰਜ ਲਗਿਆ ਜਿਵੇਂ ਪਹਾੜ ਵਰਗਾ ਕੁਝ ਉਹਦੀ ਹਿੱਕ ਉਪਰ ਆ ਡਿਗਿਆ ਹੋਵੇ . . . ਤੇ ਉਹਨੇ ਸੂਰਜ ਦੀ ਅੱਧੀ ਛੁਪਦੀ ਜਾਂਦੀ ਟਿੱਕੀ ਨੂੰ ਘੂਰਿਆ ਤੇ ਸੂਏ ਵਲ ਨੂੰ ਹੋ ਤੁਰਿਆ।

[ਈ. ਐਚ. 100, ਲਾਡੋਵਾਲੀ, ਜਲੰਧਰ]



## ਫ਼ਖ਼ਰ ਜ਼ਮਾਨ ਦੀਆਂ ਲਿਖਤਾਂ ਉਤੇ ਪਾਬੰਦੀ

ਪੱਛਮੀ ਪੰਜਾਬ ਦੀ ਸਰਕਾਰ ਨੇ ਪ੍ਰਸਿੱਧ ਪਾਕਿਸਤਾਨੀ ਪੰਜਾਬੀ ਲੇਖਕ ਫ਼ਖ਼ਰ ਜ਼ਮਾਨ ਦੀਆਂ ਚਾਰ ਕਿਤਾਬਾਂ, 'ਵੰਗਾਰਾਂ' 'ਸੱਤ ਗਵਾਚੇ ਲੋਕ' 'ਇਕ ਮਰੇ ਬੰਦੇ ਦੀ ਕਹਾਣੀ' ਤੇ 'ਕਨਸੋ ਵੇਲੇ ਦੀ', ਅਸ਼ਲੀਲ ਹੋਣ ਦਾ ਦੋਸ਼ ਲਾਕੇ ਜ਼ਬਤ ਕਰ ਲਈਆਂ ਹਨ। ਪੂਰਬੀ ਪੰਜਾਬ ਦੇ ਪਾਠਕ ਤੇ ਲੇਖਕ ਜਾਣਦੇ ਹਨ ਕਿ ਫ਼ਖ਼ਰ ਜ਼ਮਾਨ ਨੇ ਨਾਵਲ ਤੇ ਕਵਿਤਾ, ਦੋਹਾਂ ਖੇਤਰਾਂ ਵਿਚ, ਅਸਲੋਂ ਨਵੇਂ ਤੇ ਮੌਲਿਕ ਤਜਰਬੇ ਕੀਤੇ ਹਨ। ਅੱਜ ਦੇ ਚੰਗੇ ਪੜ੍ਹੇ-ਲਿਖੇ, ਗ਼ੈਰ-ਫ਼ਿਰਕੂ ਪਾਕਿਸਤਾਨੀ ਪੰਜਾਬੀ ਨੂੰ, ਜੋ ਭੌਤਿਕ ਤੇ ਮਾਨਸਿਕ ਤੌਰ ਉਤੇ ਇਕ ਤਰ੍ਹਾਂ ਸੰਸਾਰ ਦਾ ਸ਼ਹਿਰੀ ਵੀ ਹੈ, ਜਿਨ੍ਹਾਂ ਅਨੁਭਵਾਂ ਵਿੱਚੋਂ ਲੰਘਣਾ ਪੈ ਰਿਹਾ ਹੈ, ਉਨ੍ਹਾਂ ਦਾ ਬੜਾ ਤਿੱਖਾ ਬਿਆਨ ਇਸ ਲੇਖਕ ਦੀਆਂ ਕਿਤਾਬਾਂ ਵਿਚ ਪ੍ਰਾਪਤ ਹੈ। ਉਸ ਦੀਆਂ ਲਿਖਤਾਂ ਸੋਚ ਦੀ ਆਜ਼ਾਦੀ ਦੇ ਰਾਹ ਵਿਚ ਪਈਆਂ ਰੋਕਾਂ ਦੇ ਵਿਰੁੱਧ ਵੰਗਾਰ ਵਾਂਗ ਹਨ। ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪ੍ਰਧਾਨ ਪ੍ਰੋਫੈਸਰ ਪ੍ਰੀਤਮ ਸਿੰਘ ਅਤੇ ਜਨਰਲ ਸਕੱਤਰ ਸ: ਗੁਰਚਰਨ ਸਿੰਘ ਸਹਿੰਸਰਾ ਦੇ ਨਾਲ ਮਿਲ ਕੇ ਅਸੀਂ ਪੱਛਮੀ ਪੰਜਾਬ ਦੀ ਸਰਕਾਰ ਦੇ ਇਸ ਅਨਿਆਂ-ਭਰੇ ਫ਼ੈਸਲੇ ਦੇ ਵਿਰੁੱਧ ਜ਼ੋਰਦਾਰ ਰੋਸ ਪ੍ਰਗਟ ਕਰਦੇ ਹਾਂ ਤੇ ਪੰਜਾਬੀ ਦੇ ਇਕ ਉੱਤਮ ਸਾਹਿੱਤਕਾਰ ਦੀਆ ਰਚਨਾਵਾਂ ਨੂੰ ਗਲਤ ਲੇਬਲ ਲਾ ਕੇ ਲੋਕਾਂ ਤਕ ਪਹੁੰਚਣ ਤੋਂ ਰੋਕਣ ਦੇ ਹੋਛੇ ਕਦਮ ਦੀ ਭਰਪੂਰ ਨਿੰਦਾ ਕਰਦੇ ਹਾਂ।

ਸੰਪਾਦਕ



ਸੁਭਾਸ਼

# ਇਕ ਹੋਰ ਮਹਾਂਯੁੱਧ

ਮੰਜੇ 'ਤੇ ਪਿਆ ਉਹ ਪਾਂ ਖਾਧੇ ਕੁੱਤੇ ਵਾਂਗ ਉਪਰਾਮ ਸੀ। ਉਸਨੂੰ ਲੱਗ ਰਿਹਾ ਸੀ ਕਿ ਜਿਵੇਂ ਕਿਸੇ ਨੇ ਉਸਦੇ ਹੱਥ ਪੈਰ ਖਪਰੇ ਨਾਲ ਟੁੱਕ ਦਿੱਤੇ ਹੋਣ।

"ਕੀ ਥੁੜਿਆ ਪਿਆ ਸੀ ਤੇਰੇ ਬਿਨਾਂ ਪਾਪੀਆ!" ਜ਼ੋਰ ਦੀ ਚੀਕਦਿਆਂ ਜਦੋਂ ਉਸਨੇ ਆਪਣੀ ਛਾਤੀ ਵਿਚ ਧੌਲ ਮਾਰੀ ਤਾਂ ਮੰਜੇ ਦੀ ਬਾਹੀ ਨਾਲ ਜੁੜ ਕੇ ਬੈਠਾ ਲੰਡਾ ਕੁੱਤਾ ਭਵੰਤਰ ਕੇ ਬਾਹਰ ਨੂੰ ਭੱਜ ਗਿਆ।

"ਸਾਲਿਆ ਦੀਵਾ ਕਿਹੜਾ ਬਾਲਣੈ ਕਿਸੇ ਨੇ ਕਦੇ ਤੇਰੇ ਮਰੇ ਤੋਂ!" ਉਸਨੇ ਡਾਢੀ ਉਪਰਾਮਤਾ ਨਾਲ ਜਦ ਆਪਣਾ ਉੱਭਰੀਆਂ ਨਾੜਾਂ ਦੇ ਜਾਲ ਵਿਚ ਉਲਝਿਆ ਹੱਥ ਮੰਜੇ ਨਾਲ ਖਹਿੰਦੀ ਕੱਚੀ ਕੰਧ ਨਾਲ ਮਾਰਿਆ ਤਾਂ ਸੇਰ ਡੂਢ ਸੇਰ ਮਿੱਟੀ ਕੰਧ ਨਾਲੋਂ ਭੁਰ ਕੇ ਦੜੱਕ ਦੇਣੇ ਮੰਜੇ ਤੇ ਆ ਡਿੱਗੀ। ਮੰਜੇ ਤੇ ਪਈ ਮਿੱਟੀ ਵੱਲ ਉਸਨੇ ਕੌੜ ਜਿਹੀ ਨਿਗ੍ਹਾ ਨਾਲ ਵੇਖਿਆ।

ਉਸਦਾ ਗਲਾ ਜਿਵੇਂ ਮੱਚਣ ਲੱਗ ਪਿਆ। ਖੂੰਜੇ ਵਿਚ ਪਏ ਤੌੜੇ ਵੱਲ ਉਸਨੇ ਓਪਰੀ ਜਿਹੀ ਨਿਗ੍ਹਾ ਨਾਲ ਵੇਖਿਆ। ਆਪਣੇ ਸਿਰ 'ਤੇ ਲਮੂੜੀ ਪੱਗ ਬੋਚਦਾ ਉਹ ਮੰਜੇ ਤੋਂ ਉੱਠ ਕੇ ਤੌੜੇ ਵਲ ਨੂੰ ਪਲਮਿਆ। ਚੱਪਣ ਚੁੱਕਦਿਆਂ ਹੀ ਉਸਨੂੰ ਲੱਗਿਆ ਕਿ ਜਿਵੇਂ ਕਿਸੇ ਨੇ ਉਸਦੀ ਢੂਹੀ ਵਿਚ ਲੱਤ ਮਾਰੀ ਹੋਵੇ। ਰੋਗੀ ਵਾਂਗ 'ਭਾਂਅ-ਭਾਂਅ' ਕਰਦਾ ਖਾਲੀ ਤੌੜਾ ਉਸਦਾ ਮੂੰਹ ਚਿੜਾ ਰਿਹਾ ਸੀ। ਬਿੰਦ ਕੁ ਉਹ ਡਡਬੋਰਿਆਂ ਵਾਂਗ ਸਹਿਮਿਆਂ ਜਿਹਾ ਖਾਲੀ ਤੌੜੇ ਵੱਲ ਵੇਖਦਾ ਰਿਹਾ ਤੇ ਫਿਰ ਉਸਨੇ ਲੱਤ ਘੁਮਾ ਕੇ ਤੌੜੇ ਦੀ ਵੱਖੀ 'ਚ ਮਾਰੀ ਤਾਂ ਦਰਵਾਜ਼ੇ 'ਚ ਖੜਾ ਲੰਡਾ ਕੁੱਤਾ ਜੋ ਮੁੜ ਅੰਦਰ ਆਉਣ ਦੀ ਸਲਾਹ ਕਰ ਰਿਹਾ ਸੀ ਬਾਹਰ ਨੂੰ ਭੱਜ ਗਿਆ। ਉਹ ਬੁੜ ਬੁੜ ਕਰਦਾ ਮੰਜੇ ਤੇ ਢਹਿ ਪਿਆ।

ਮੰਜੇ ਤੇ ਪਿਆ ਉਹ ਮਰਾਲ ਵਾਂਗ ਮੇਲ੍ਹ ਰਿਹਾ ਸੀ। ਅਚਾਨਕ ਉਸਨੂੰ ਲੱਗਿਆ ਜਿਵੇਂ ਸਿਰ ਤੇ ਪਾਣੀ ਦੀ ਭਰੀ, ਬੱਗੇ ਤਾਂਬੇ ਦੀ ਟੋਕਣੀ ਚੁੱਕੀ, ਬੰਸੋ ਬਾਰ 'ਚ ਖੜੀ ਹੋਵੇ। ਉਹ ਅੱਬੜਵਾਹਾ ਜਿਹਾ ਮੰਜੇ ਤੋਂ ਉਠ ਕੇ ਬੰਸੋ ਦੇ ਸਿਰ ਤੋਂ ਟੋਕਣੀ ਲਹਾਉਣ ਲਈ ਵਧਿਆ—

ਪਰ...... !

ਉਸਦੇ ਪੈਰਾਂ ਥੱਲੇ ਆਕੇ ਇਕ ਵੱਡਾ ਸਾਰਾ ਠੀਕਰਾ 'ਕੜਕ' 'ਕੜਕ' ਕਰਕੇ ਠੀਕਰੀਆਂ ਠੀਕਰੀਆਂ ਹੋ ਗਿਆ। ਉਹ ਕਦੇ ਕੱਚੇ ਫਰਸ਼ ਤੇ ਖਿੰਡੀਆਂ ਠੀਕਰੀਆਂ ਵੱਲ ਵੇਖਦਾ ਤੇ ਕਦੇ ਦਰਵਾਜ਼ੇ ਵਿਚ ਜੰਮੀ ਹਵਾ ਨੂੰ ਜਿਥੇ ਹੁਣੇ ਹੁਣੇ ਪਾਣੀ ਦੀ ਭਰੀ ਟੋਕਣੀ

ਚੱਕੀ ਬੰਸੋ ਖੜੀ ਸੀ। ਉਹ ਸਹਿਮਿਆ ਜਿਹਾ ਭੁੰਜੇ ਪਲਾਥੀ ਮਾਰ ਕੇ ਬੈਠ ਗਿਆ ਤੇ ਟੁੱਟੇ ਤੌੜੇ ਦੀਆਂ ਠੀਕਰੀਆ ਇਕੱਠੀਆਂ ਕਰਕੇ ਪੀੜ੍ਹੀ ਤੇ ਧਰਨ ਲੱਗਾ।

"ਜਾਰ ਬੱਸ ਐਮੇਂ ਗਲਤੀ ਜੀ ਹੋਗੀ, ਹਾਂ... ! ਤੂੰ ਗੁੱਸਾ ਨਾ ਮੰਨਜੀ ਹੋਰ-ਅ-ਅ- !" ਉਹ ਆਪ ਮੁਹਾਰਾ ਠੀਕਰੀਆਂ ਨਾਲ ਹੀ ਗੱਲਾਂ ਕਰੀ ਜਾ ਰਿਹਾ ਸੀ।

"ਤੇਰਾ ਕਿਹੜਾ ਕਸੂਰ ਐ ਕੋਈ। ਹੁਣ ਤੂੰ ਕੋਈ ਆਪ ਤਾਂ ਨੀ ਲੈਣ ਜਾਣਾਂ ਪਾਣੀ। ਤੜਕੇ ਲਿਆਮਾਂਗੇ ਆਪਾਂ ਪਾਣੀ ਬੀ।" ਉਹ ਨਿਆਣਿਆਂ ਵਾਂਗ ਜਿਵੇਂ ਠੀਕਰੀਆਂ ਨੂੰ ਵਰਚਾ ਰਿਹਾ ਸੀ।

ਠੀਕਰੀਆਂ ਨਾਲ ਗੱਲਾਂ ਕਰਦੇ ਉਸਦੇ ਚਿੱਤ ਵਿਚ ਪਤਾ ਨੀਂ ਕੀ ਆਈ ਕਿ ਉਹ ਕਾਹਲ ਨਾਲ ਰਸੋਈ ਵੱਲ ਵਧਿਆ। ਉਸਨੇ ਗੁਆਚੇ ਜਿਹੇ ਨੇ ਰੋਟੀਆਂ ਵਾਲਾ ਛਾਬਾ, ਪੋਣੇ ਭਾਂਡੇ ਸਭ ਫਰੋਲ ਮਾਰੇ। ਚੁੱਲ੍ਹੇ ਵਿਚ ਪਈ ਮੁੱਠੀ ਕੁ ਸੁਆਹ ਜੋ ਕੱਲ੍ਹ ਮੀਂਹ ਵਿਚ ਭਿੱਜ ਗਈ ਸੀ ਹੁਣ ਤੀਕ ਗਿੱਲੀ ਪਈ ਸੀ।

'ਲੈ ਬਾਪੂ ਤੈਨੂੰ ਲੋਤੀਆਂ ਪਾ ਦਿਆਂ।" ਉਸਨੂੰ ਯਾਦ ਆਇਆ ਕਿ ਨਿੱਕੀ ਹੁੰਦੀ ਬੰਸੋ ਬੜੀ ਚੋੜ ਕਰਦੀ ਹੁੰਦੀ ਸੀ।

"ਜੈਹੇ ਜੇ ਤੇਰੀ ਮਾਂ ਲੱਲ੍ਹਰ ਲਾ ਦਿੰਦੀ ਐ ਉਹੇ ਜੇ ਤੂੰ ਲਾ ਦੇਂਗੀ ! ਬਹਿ ਜਾ ਚੁੱਪ ਕਰਕੇ ! ਜੱਧੀ ਰੋਟੀਆਂ ਦੀ !!" ਉਸਦੀ ਜਨਮ ਜਨਮਾਂਤਰ ਦੀ ਖਿਝੀ ਅੱਕੀ ਬੇਬੇ ਉਸਨੂੰ ਝਿੜਕ ਦਿਆ ਕਰਦੀ ਸੀ। ਸਾਲਾਂ ਦੀ ਮਰੀ ਬੇਬੇ ਤੇ ਅੱਜ ਉਸਨੂੰ ਕਹਿਰਾਂ ਦਾ ਗੁੱਸਾ ਆਇਆ।

"ਹੁਣ ਭਾਲਦੈ ਪਰਾਉਂਠੇ।" ਉਸਨੇ ਡਰੇ ਜਿਹੇ ਨੇ ਰੋਟੀਆਂ ਵਾਲਾ ਛਾਬਾ ਮੁੜ ਤਾਕ ਵਿਚ ਧਰ ਦਿੱਤਾ।

ਉਹ ਡਿਗਦਾ ਢਹਿੰਦਾ ਰਸੋਈ ਤੋਂ ਬਾਹਰ ਆਇਆ। ਵਿਹੜੇ ਵਿਚ ਖੜਕੇ ਉਸਨੇ ਰੂੜੀ ਤੇ ਖੜੇ ਕੁੱਕੜ ਵਾਂਗ ਧੌਣ ਚੱਕ ਕੇ ਚਾਰੇ ਪਾਸੇ ਵੇਖਿਆ। ਵਿਹੜੇ ਦੇ ਸੱਜੇ ਖੂੰਜੇ ਵਿਚ ਕੋਈ ਚੀਜ਼ ਚੰਦ ਦੀ ਰੋਸ਼ਨੀ ਵਿਚ ਚਮਕ ਰਹੀ ਸੀ। ਉਹ ਪਲ ਕੁ ਭਰ ਸਹਿਮਿਆਂ ਜਿਹਾ ਨੀਝ ਲਾ ਕੇ ਉੱਧਰ ਵੇਖਦਾ ਰਿਹਾ। ਫੇਰ ਧੂਰਲੀ ਮਾਰ ਕੇ ਉਸ ਚਮਕਦੀ ਚੀਜ਼ ਦੇ ਸਿਰ ਤੇ ਜਾ ਚੜ੍ਹਿਆ।

"ਉਹ...... !"

ਸ਼ਰਾਬ ਦੀ ਖਾਲੀ ਬੋਤਲ ਸੀ। ਉਸਨੇ ਆਪਣੇ ਆਪ ਵਿਚ ਗੁਆਚੇ ਜਿਹੇ ਨੇ ਬੋਤਲ ਚੁੱਕ ਲਈ, ਉਸਨੇ ਬੋਤਲ ਅੱਖਾਂ ਸਾਹਮਣੇ ਇੰਜ ਹਿਲਾਈ ਜਿਵੇਂ ਉਹ ਸ਼ਰਾਬ ਦੇ ਖ਼ਰੇਪਣ ਦੀ ਜਾਂਚ ਕਰ ਰਿਹਾ ਹੋਵੇ।

ਇਹ ਕੀ !

ਬੋਤਲ ਸੱਚ ਮੁੱਚ ਹੀ ਭਰੀ ਹੋਈ ਸੀ ਅਤੇ ਉਹ ਵਿਹੜੇ ਵਿਚ ਨਹੀਂ ਠੇਕੇ ਦੇ ਸਾਹਮਣੇ ਖੜਾ ਬੋਤਲ ਛਲਕਾ ਕੇ ਵੇਖ ਰਿਹਾ ਸੀ।

"ਪਈ ਐ ਨਾ ਲਾਟ ਅਟਗੀ।" ਸੱਤੂ ਕਰਿਆੜ ਨੇ ਉਸਦੀ ਤੇਹ ਚਮਕਾਉਂਦਿਆਂ ਪੁੱਛਿਆ।

"ਮਖਾਂ ਪੁੱਛ ਨਾਂ, ਨਿਰਾ ਅੰਬਰਤ ਐ।"

ਹੁਣ ਉਹ ਡਿਕਡੋਲੇ ਖਾਂਦਾ, ਲਲਕਰੇ ਮਾਰਦਾ, ਹਵਾ ਨੂੰ ਗਾਲਾਂ ਕੱਢਦਾ ਨਸ਼ੇ ਦੀ ਲੋਰ ਵਿਚ ਹੀਰ ਤੇ ਜੱਗੇ ਦੀਆਂ ਤੁਕਾਂ ਰਲਾ ਕੇ ਗਾਉਂਦਾ ਪਿੰਡ ਦੀਆਂ ਗਲੀਆਂ ਵਿਚ 'ਛੱਡੇ ਹੋਏ ਝੋਟੇ' ਵਾਂਗ ਟਹਿਲ ਰਿਹਾ ਸੀ। ਅਚਾਨਕ ਉਹ ਕਿਸੇ ਚੀਜ਼ ਵਿਚ ਅੜ੍ਹਕ ਕੇ ਡਿੱਗ ਪਿਆ।

"ਉਹ...... !"

ਉਹ ਬੋਤਲ ਹੱਥ ਵਿਚ ਫੜੀ ਤੁਰਦਾ ਵਿਹੜੇ ਦੀ ਸੱਜੀ ਕੰਧ ਵਿਚ ਜਾ ਵੱਜਾ ਸੀ। ਬੋਤਲ ਉਸਦੇ ਹੱਥ 'ਚੋਂ ਡਿੱਗ ਪਈ ਤੇ ਉਹ ਅਣਮੰਨਿਆਂ ਜਿਹਾ ਅੰਦਰ ਨੂੰ ਤੁਰ ਪਿਆ; ਪਰ ਪੰਜ ਛੀ ਕਦਮਾਂ ਬਾਦ ਜਿਵੇਂ ਕਿਸੇ ਨੇ ਉਸਦਾ ਗਲਮਾਂ ਫੜ ਕੇ ਰੋਕ ਲਿਆ! ਉਹ ਪਰਤਿਆ, ਤੇ ਹੌਲੀ ਹੌਲੀ ਤੁਰਦਾ ਬੋਤਲ ਕੋਲ ਜਾ ਬੈਠਾ। ਬੋਤਲ ਉਸਨੇ ਫੇਰ ਛਲਕਾਈ।

ਉਸਨੂੰ ਜਿਵੇਂ ਪੀਨਕ ਜਿਹੀ ਲੱਗ ਗਈ। ਬੋਤਲ ਹੌਲੀ ਹੌਲੀ "ਵਰਾਟ ਰੂਪ" ਧਾਰਨ ਕਰਨ ਲੱਗੀ। ਇਸਦੇ ਕੱਚ ਦੇ ਜਿਸਮ ਤੇ ਕਿਤੇ ਗੋਲੀਆਂ ਉੱਗ ਆਈਆਂ ਕਿਤੇ ਕੈਪਸੂਲ, ਕਿਤੇ ਫੀਮ ਤੇ ਕਿਤੇ ਕਲੋਰੋ ਦੀ ਸ਼ੀਸ਼ੀ ਅਤੇ ਕਿਤੇ ਸੁਲਫੇ ਦੀਆਂ ਚਿਲਮਾਂ। ਇਹ ਵਰਾਟ ਰੂਪ ਉਸਦੀ, ਯਾਨੀ ਮਾੜੂ ਕੇ ਧੁੱਸੇ ਦੀ, ਚਾਲੀ ਕਿੱਲੇ ਜ਼ਮੀਨ ਹੌਲੀ ਹੌਲੀ ਕਰਕੇ ਚੱਬ ਗਿਆ

"ਬਾਪੂ ਆਏ ਆਪਣਾ ਕੀ ਬਣੂੰ ?" ਬੰਸੋ ਪੱਠ ਵਾਂਗ ਡਰੀ ਹੋਈ ਉਸਤੋਂ ਪੁੱਛ ਰਹੀ ਸੀ।

"ਹੈਂ ਪੁੱਤ...... !" ਉਸਨੇ ਕਵੈਤਰਾ ਕੇ ਚਾਰੇ ਪਾਸੇ ਵੇਖਿਆ, ਬੰਸੋ ਤਾਂ ਕਿਤੇ ਵੀ ਨਹੀਂ ਸੀ। ਆਪਣੇ ਥੁੱਕ ਨਾਲ ਲਿਬੜੇ ਬੁੱਲ ਉਸਨੇ ਕੁੜਤੇ ਦੀ ਬਾਂਹ ਨਾਲ ਪੂੰਝੇ। ਲਾਲਾਂ ਵੱਗ ਕੇ ਉਸਦੀ ਦਾੜ੍ਹੀ ਦੇ ਸਿਰੇ ਤੀਕ ਅੱਪੜ ਗਈਆਂ ਸਨ।

ਉਸਨੇ ਘਬਰਾ ਕੇ ਬੋਤਲ ਵੱਲ ਵੇਖਿਆ— ਬੋਤਲ ਵਿਚ ਚਾਲੀਆਂ ਕਿੱਲਿਆਂ ਦੀ ਇੱਟਾਂ ਦੀ ਘੋੜੀ ਵਾਂਗ ਚਿਣਤੀ ਲੱਗੀ ਹੋਈ ਸੀ ਤੇ......ਤੇ ਉਸ ਚਿਣਤੀ ਦੇ ਸਿਰੇ ਤੇ ਬੰਸੋ ਬੈਠੀ ਸੀ।

ਉਸਨੇ ਬੋਤਲ ਵਗਾਹ ਕੇ ਰਸੋਈ ਦੀ ਗੁੱਠ ਵਿਚ ਮਾਰੀ ਜਿਥੇ ਪੱਕੀਆਂ ਇੱਟਾਂ ਦਾ ਨਿੱਕਾ ਜਿਹਾ ਢਿੱਗ ਲੱਗਾ ਹੋਇਆ ਸੀ। ਇੱਟਾਂ ਤੇ ਵੱਜ ਕੇ ਟੁੱਟੀ ਬੋਤਲ ਦੀਆਂ ਕਿਰਚਾਂ 'ਚਿਣ' 'ਚਿਣ' ਕਰਕੇ ਵਿਹੜੇ ਵਿਚ ਖਿੰਡ ਗਈਆਂ। ਉਹ ਕੰਬ ਕੇ ਅੰਦਰਲੀ ਕੋਠੜੀ ਵਿਚ ਵੜ ਗਿਆ।

ਮੰਜੇ ਤੇ ਬੈਠਦਿਆਂ ਹੀ ਉਸਨੂੰ ਲੱਗਿਆ ਜਿਵੇਂ ਧੰਨੇ ਕਾ ਲੀਲੂ ਮੰਜੇ ਤੇ ਬੈਠਾ ਕਹਿ ਰਿਹਾ ਹੋਵੇ—

"ਉਏ ਤਾਇਆ ਸਿਆਂ ਪਤੈ ਕੁਸ, ਉਹ ਆਪਣਾ ਜਗਤਾ ਬੁੜ੍ਹਾ ਤੀਮੀ ਲਿਆਇਆ ਸਾਢੇ ਸੱਤ ਸੈ ਦੀ ਧਾਾਲਪੁਰੋਂ। ਮੈਂ ਤਾਂ ਕਿਹਾ ਸੀ ਹਾਲੇ ਹੋਰ ਠਹਿਰ ਜਾਂਦਾ ਪਹਿਲਾਂ !"

"ਉਹ ਤੇਰੀ...... !" ਉਸਨੇ ਗੁੱਸੇ ਨਾਲ ਕੰਬ ਕੇ ਖੂੰਜੇ 'ਚ ਪਈ ਸਫਾਜਗ ਚੁੱਕ ਕੇ ਪੁਆਂਦੀ ਬੈਠੇ ਲੀਲੂ ਦੇ ਸਿਰ 'ਚ ਮਾਰਿਆ। ਸਫਾਜੰਗ ਪਾਵੇ 'ਚ ਕੋਈ ਤਿੰਨ ਚਾਰ ਸੂਤ ਡੂੰਘਾ ਧਸ ਗਿਆ ਸੀ। "ਨੀ ਕੁੜੇ ਐਦੂੰ ਵੱਡਾ ਪਾਪ ਹੋਰ ਕੀ ਹੋਊ, ਪੁਤਲੀ ਅਰਗੀ ਕੁੜੀ ਨਰੜ ਤੀ ਘੁੱਦੇ ਕੇ ਮੋਲੇ ਅਰਗੇ ਬੁੜ੍ਹੇ ਨਾਲ !"

"ਨੀ ਐਹੇ ਜੇ ਮਾਪਿਆਂ ਨੂੰ ਰੱਬ ਕੀੜੇ ਪਾ ਕੇ ਮਾਰਦਾ ਹੁੰਦੈ !"

"ਕੁੜੇ ਨਿਰੀ ਗਊ-ਹੱਤਿਐ ਇਹ ਤਾਂ !"

ਉਸਨੂੰ ਯਾਦ ਆਇਆ ਕਿ ਆਥਣੇ ਜਿਹੇ ਜਗਤੇ ਦੀ ਨਵੀਂ 'ਘਰ ਆਲੀ' ਨੂੰ ਵੇਖ ਕੇ ਮੁੜਦੀਆਂ ਕੁੜੀਆਂ ਬੁੜ੍ਹੀਆਂ ਇਹੀ ਗੱਲਾਂ ਕਰ ਰਹੀਆਂ ਸਨ।

"ਬੰਸੋ ਨੂੰ ਦੇਖਣ ਆਈਆਂ ਤੀਮੀਆਂ ਬੀ ਐਹੋ ਜੀਆਂ ਗੱਲਾਂ ਕਰਦੀਆਂ ਹੋਣਗੀਆਂ ?" ਉਸਨੇ ਆਪਣੇ ਆਪ ਤੋਂ ਪੁੱਛਿਆ। "ਕਾਹਨੂੰ, ਉਹ ਤਾਂ ਤੇਰੇ ਭਾਣੇ ਜੋੜੀ ਦੀਆਂ ਤਰੀਫਾਂ ਕਰਦੀਆਂ ਹੋਣਗੀਆਂ ਰੱਜ ਕੇ !" ਉਹਦੇ ਅੰਦਰ ਨੇ ਅੰਦਰੋ ਅੰਦਰ ਜਵਾਬ ਦਿੱਤਾ। "ਗਊ ਹਤਿਆ ਤਾਂ ਉਹ ਆਪਣਾ ਗੁਰਦਆਰੇ ਆਲਾ ਭਾਈ ਜੀ ਕਹਿੰਦਾ ਸੀ ਪਾਪ ਹੁੰਦੈ।" ਉਹ ਡਰ ਗਿਆ ਸੀ।

ਉਸਨੇ ਵੇਖਿਆ ਕਿ ਜਗਤੇ ਦੇ ਕਿਲੇ ਜਿੱਡੇ ਘਰ ਦੇ ਸੁੰਨੇ ਵਿਹੜੇ ਵਿਚ ਕੱਲ ਮੁਕੱਲੀ ਬੰਸੋ ਪੀੜ੍ਹੀ ਤੇ ਬੈਠੀ ਉਸ ਵੱਲ ਸੈਣਤਾਂ ਕਰਕੇ ਪੁੱਛ ਰਹੀ ਸੀ—

"ਕੌਣ ਐਂ ਵੇ ਤੂੰ ?"

ਅਤੇ ਉਸਨੇ ਹੈਰਾਨ ਹੋ ਕੇ ਕਿਹਾ—

"ਲੈ ਪੁੱਤ ਤੂੰ ਮੈਨੂੰ ਨੀ ਸਿਆਣਦੀ ? ਮੈਂ ਸੁੱਖ ਨਾਲ ਤੇਰਾ ਬਾਪੂ ਆਂ।"

ਏਨਾਂ ਸੁਣਦਿਆਂ ਹੀ ਬੰਸੋ ਚੀਕਾਂ ਮਾਰਦੀ, ਕਪੜੇ ਪਾੜਦੀ, ਵਾਲ ਪੁੱਟਦੀ, ਕਿਲੇ ਵਰਗੇ ਘਰ ਦੇ ਵਿਹੜੇ ਦੀਆਂ ਕੰਧਾਂ ਨਾਲ ਟੱਕਰਾਂ ਮਾਰਨ ਲੱਗੀ।

"ਪੁੱਤ ਬੰਸਿਆ", ਉਸਨੇ ਮੰਜੇ ਤੇ ਪਏ ਨੇ ਕਿਸੇ ਅਮਲੀ ਵਾਂਗ ਰਤਾ ਕੁ ਅੱਖਾਂ ਪੱਟ ਕੇ ਕਿਹਾ—

"ਆ ਮੇਰਾ ਸ਼ੇਰ ਮੈਂ ਤੇਰਾ ਸਿਰ ਪਲੂਸਾਂ !" ਉਹ ਐਵੇਂ ਹੀ ਮੰਜੇ ਤੇ ਹੱਥ ਫੇਰਦਾ ਰਿਹਾ......ਫੇਰਦਾ ਰਿਹਾ

... ... ...

ਲੋਂਸੀ ਪਾਟਣ ਵੇਲੇ ਜਦੋਂ ਬੀਹੀ ਵਿਚ ਬਲਦਾਂ ਦੇ ਗਲਾਂ ਵਿਚ ਪਾਈਆਂ ਟੱਲੀਆਂ ਟੁਣਕ ਰਹੀਆਂ ਸਨ ਉਦੋਂ ਵੀ ਪੀੜ੍ਹੀ ਤੇ ਠੀਕਰੀਆਂ ਦੀ ਚਿਣਤੀ ਉਵੇਂ ਹੀ ਲੱਗੀ ਪਈ ਸੀ, ਲੰਡਾ ਕੁੱਤਾ ਮੰਜੇ ਦੀ ਬਾਹੀ ਨਾਲ ਮੂੰਹ ਜੋੜੀ ਬੈਠਾ ਸੀ ਅਤੇ ਸਾਰੀ ਰਾਤ ਦਾ ਉਨੀਂਦਰਾ ਉਹ "ਗੂੜ੍ਹੀ ਨੀਂਦ" ਸੌਂ ਰਿਹਾ ਸੀ।

[ਹੋਸਟਲ ਨੰਬਰ 4, ਕਮਰਾ ਨੰਬਰ 2/9, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ]

ਮਨਮੋਹਨ ਸਿੰਘ ਬਾਵਾ

# ਕਾਲਾ ਜੀਰਾ

ਉਸਨੇ ਚਿਲਮ ਵਿਚ ਗਾਂਜਾ ਪਾਕੇ ਅੱਗ ਵਿਚੋਂ ਮਘਦੇ ਕੋਲੇ ਚਿਮਟੀ ਨਾਲ ਕੱਢੇ ਤੇ ਚਿਲਮ ਵਿਚ ਪਾ ਦਿੱਤੇ। ਦੋ ਤਿੰਨ ਲੰਮੇ ਲੰਮੇਂ ਸੂਟੇ ਲਾਏ ਤਾਂ ਅੱਖਾਂ ਚੜ੍ਹ ਆਈਆਂ। ਝੂਟੇ ਜੇਹੇ ਆਉਣ ਲੱਗੇ। ਕੁਝ ਦੇਰ ਪਹਿਲਾਂ ਬਹੁਤ ਉਦਾਸ ਤੇ ਇਕੱਲਾ-ਇਕੱਲਾ ਅਨੁਭਵ ਕਰ ਰਿਹਾ ਸੀ। ਸੂਟਾ ਲਾਉਂਦੇ ਹੀ ਸਰੀਰ ਤੇ ਮਨ ਜਿਵੇਂ ਹਲਕੇ ਫੁੱਲ ਹੋ ਗਏ। ਉਸਨੂੰ ਲਗਿਆ ਜਿਵੇਂ ਉਹ ਪਹਾੜ ਦੀਆਂ ਚੋਟੀਆਂ 'ਤੇ ਦੇਵਦਾਰ ਦੇ ਦਰਖਤਾਂ ਉਪਰੋਂ ਦੀ ਉੜਦਾ ਜਾ ਰਿਹਾ ਏ ਤੇ ਉਹ ਬਰਫਾਂ ਢਕੇ ਪਹਾੜਾਂ ਤੋਂ ਪਾਰ ਨਦੀ ਕੰਢੇ ਬਣੇ ਹੋਏ ਆਪਣੇ ਛੋਟੇ ਜਹੇ ਘਰ ਸਾਹਮਣੇ ਪਹੁੰਚ ਗਿਆ ਏ। ਉਸਦੀ ਤੀਵੀਂ ਨੱਕ ਵਿਚ ਵੱਡੀ ਸਾਰੀ ਨੱਥ ਪਾਈ ਆਪਣੀ ਡੇਢ੍ਹ ਸਾਲ ਦੀ ਕੁੜੀ ਨਾਲ ਖੇਡ ਰਹੀ ਏ।

ਉਸਨੂੰ ਵੇਖ ਕੇ ਦੋਵੇਂ ਮਾਵਾਂ-ਧੀਆਂ ਹੱਸਣ ਲੱਗੀਆਂ—ਉਹ ਝੂਠਾ ਗੁੱਸਾ ਵਖਾਉਂਦੇ ਹੋਏ ਬੋਲਿਆ, "ਐਵੇਂ ਝੂਠੇ ਸੁਨੇਹੇ ਭੇਜਦੀ ਰਹਿਨੀ ਏਂ, ਅਖੇ ਨਿੱਕੋ ਬਿਮਾਰ ਏ। ਸਰਕਾਰੀ ਨੌਕਰੀ ਏ, ਪਤਾ ਨਹੀਂ ਕਦੋਂ ਕੋਈ ਅਫਸਰ ਆ ਪਹੁੰਚੇ।"

"ਫੇਰ ਸਾਨੂੰ ਵੀ ਲੈ ਜਾ ਨਾਲ ਆਪਣੇ, ਅਜੇ ਤਾਂ ਮੈਂ ਤੈਨੂੰ ਰੱਜ ਕੇ ਵੇਖਿਆ ਵੀ ਨਹੀਂ।" ਗੰਗੋ ਨੇ ਉਸਦੇ ਗਲ ਵਿਚ ਬਾਹਾਂ ਪਾਉਂਦੇ ਹੋਏ ਆਖਿਆ। "ਜਾਂ ਤੂੰਹੀ ਆ ਜਾ ਲੰਮੀ ਛੁੱਟੀ ਲੈ ਕੇ। ਹੁਣ ਤੇ ਕਾਲਾ ਜੀਰਾ ਵੀ ਪੱਕਣ ਤੇ ਆ ਗਿਆ ਏ। ਤੂੰ ਆਏਂ ਗਾ ਤਾਂ ਛੱਤ 'ਤੇ ਸੁੱਕਣ ਲਈ ਖਲਾਰ ਦਿਆਂਗੇ—ਸਾਰਾ ਘਰ ਖੁਸ਼ਬੋ ਨਾਲ ਭਰ ਜਾਏ ਗਾ . . .।"

ਅਚਾਨਕ ਉਸਨੂੰ ਲੱਗਾ ਜਿਵੇਂ ਭੂਚਾਲ ਆ ਗਿਆ ਹੋਵੇ; ਧਰਤੀ ਹਿੱਲਣ ਲੱਗੀ ਹੋਵੇ। ਕੋਈ ਉਸਨੂੰ ਹਿਲਾਉਂਦੇ ਹੋਏ ਕਹਿ ਰਿਹਾ ਸੀ, "ਉਠ, ਡਾਕ ਬੰਗਲੇ ਦਾ ਬੂਹਾ ਖੋਲ੍ਹ। ਸਾਹਬ ਲੋਕ ਆਏ ਨੇ।"

ਉਸਨੇ ਅੱਖਾਂ ਖੋਲ੍ਹੀਆਂ ਤਾਂ ਬੌਂਦਲਿਆ ਜਿਹਾ ਇੱਧਰ-ਉਧਰ ਵੇਖਣ ਲੱਗਾ। ਫੇਰ ਖਿਝ ਕੇ ਬੋਲਿਆ, "ਜਦ ਦੀ ਇਹ ਸੜਕ ਬਣੀ ਏਂ, ਤੰਗ ਕਰ ਛੱਡਿਆ ਏ . . . ਚੱਲ . .।"

ਡਾਕ ਬੰਗਲੇ ਸਾਹਮਣੇ ਚਾਰ ਆਦਮੀ ਇਕ ਜੀਪ ਦੇ ਕੋਲ ਖੜੇ ਆਲੇ-ਦੁਆਲੇ ਦੇ ਪਹਾੜੀ ਦ੍ਰਿਸ਼ਾਂ ਨੂੰ ਮਾਣ ਰਹੇ ਸਨ। ਹਵਾ ਤੇ ਬੱਦਲਾਂ ਦੀ ਖੇਡ ਨਾਲ ਬਰਫਾਂ ਲੱਦੀਆਂ ਚੋਟੀਆਂ ਕਦੀ ਨਜ਼ਰ ਆਉਣ ਲਗਦੀਆਂ ਤੇ ਕਦੀ ਅੱਖੋਂ ਓਹਲੇ ਹੋ ਜਾਂਦੀਆਂ।

"ਪਰਮਿਟ ਲੈ ਕੇ ਆਏ ਨੇ ?" ਉਸਨੇ ਡਰਾਇਵਰ ਤੋਂ ਪੁੱਛਿਆ।

"ਹੋਰ ਕਿਤੇ ਐਵੇਂ ਹੀ ? ਐਸ. ਡੀ. ਓ. ਸਾਹਿਬ ਦੇ ਪਰਾਹੁਣੇ ਨੇ।"

"ਅੱਛਾ ਅੱਛਾ।" ਤੇ ਉਸਨੇ ਡਾਕ ਬੰਗਲੇ ਦਾ ਬੂਹਾ ਖੋਲ੍ਹ ਦਿੱਤਾ। ਚਾਰੇ ਜਣੇ ਆਪਣਾ ਆਪਣਾ 'ਹੈਂਡ ਬੈਗ' ਚੁੱਕੀ ਅੰਦਰ ਆ ਵੜੇ। ਇਕ ਨੇ ਪੁੱਛਿਆ :

"ਕੀ ਨਾਂ ਏ ਤੇਰਾ ?"

"ਜੀ, ਭੀਮ ਸਿੰਘ।"

"ਭੀਮ ਸਿੰਘ, ਲੈ ਬਈ ਜ਼ਰਾ ਚਾਹ ਬਣਾ ਦੇ। ਤੇਰੇ ਬੰਗਲੇ ਵਿਚ ਤਾਂ ਠੰਡ ਈ ਬੜੀ ਏ।"

"ਜੀ ਦੁੱਧ ਨਹੀਂ।"

"ਦੁੱਧ ਸਾਡੇ ਪਾਸ ਹੈ ਡੱਬੇ ਦਾ।"

"ਜੀ ਚੀਨੀ ਵੀ ਨਹੀਂ।"

"ਕੁਝ ਹੈ ਵੀ ਤੇਰੇ ਕੋਲ ? ਜਾਹ ਪਿੰਡ ਚੋਂ ਦੌੜ ਕੇ ਲੈ ਆ। ਓਥੇ ਤੇ ਮਿਲ ਜਾਏ ਗੀ ?"

"ਜੀ ਕੀ ਪਤਾ ?"

"ਮੈਂ ਆਖਿਆ ਸੀ ਨਾ ਕਿ ਕੁੱਝ ਲੈਂਦੇ ਚਲੀਏ।" ਵਿਚੋਂ ਦੂਜਾ ਬੋਲਿਆ, "ਹੁਣ ਮਰੋ ਭੁੱਖੇ ਸਾਰੀ ਰਾਤ।"

"ਜੀ ਏਥੇ ਤਾਂ ਕੋਈ ਕਦੀ ਕਦੀ ਹੀ ਆਉਂਦਾ ਏ। ਜਦ ਅਫਸਰ ਲੋਗ ਆਉਂਦੇ ਨੇ ਤਾਂ ਉਨ੍ਹਾਂ ਨਾਲ ਸਾਰਾ ਸਮਾਨ ਤੇ ਨੌਕਰ-ਚਾਕਰ ਵੀ ਆਉਂਦੇ ਨੇ। ਮੈਂ ਭਲਾ ਸਭ ਕੁਝ ਰਖ ਕੇ ਕੀ ਕਰਨਾ।"

"ਅੱਛਾ, ਪਿੰਡੋਂ ਜਾ ਕੇ ਜਲਦੀ ਨਾਲ ਕੁਝ ਲੈ ਆ ; ਚੀਨੀ, ਚਾਹ, ਦਾਲ, ਚਾਉਲ ਤੇ ਘਿਓ ਵੀ। ਖਾਣਾ ਬਨਾਉਣਾ ਤੇ ਆਉਂਦਾ ਏ ਨਾ ?"

"ਜ਼ਰਾ ਚੰਗੀ ਤਰ੍ਹਾਂ ਸਾਡੀ ਸੇਵਾ ਕਰਨਾ। ਤੈਨੂੰ ਖੁਸ਼ ਕਰ ਦਿਆਂ ਗੇ।"

---

ਸਾਰਾ ਨਸ਼ਾ ਹਵਾ ਹੋ ਗਿਆ। ਪਿੰਡ ਇਕ ਮੀਲ ਦੂਰ ਸੀ। ਜਾਂਦਾ ਜਾਂਦਾ ਸੋਚ ਰਿਹਾ ਸੀ : 'ਜੇ ਸਾਹਿਬ ਛੁੱਟੀ ਮੰਜ਼ੂਰ ਕਰ ਦਏ ਤਾਂ ਮੈਂ ਫੌਰਨ ਤੁਰ ਪਵਾਂ। ਅਰਜ਼ੀ ਭੇਜਿਆਂ ਚਾਰ ਪੰਜ ਦਿਨ ਹੋ ਗਏ ਨੇ। ਸ਼ਾਇਦ ਕਲ ਤੱਕ ਕੋਈ ਉੱਤਰ ਆ ਹੀ ਜਾਏ। ਜੇ ਸਵੇਰੇ ਤੁਰਾਂ ਤਾਂ ਦੂਜੇ ਦਿਨ ਬਰਫਾਂ ਪਾਰ ਕਰਕੇ ਤੀਜੇ ਦਿਨ ਗੰਗੋ ਕੋਲ ਪਹੁੰਚ ਜਾਵਾਂ। ਸਾਲੀ ਐਵੇਂ ਹੀ ਨਿੱਕੋ ਦੀ ਬਮਾਰੀ ਦੇ ਬਹਾਨੇ ਕਰਦੀ ਏ . . ਮਿਲਣ ਨੂੰ ਜੀ ਕਰਦਾ ਹੋਊ . .।'

ਸੋਚਦਿਆਂ ਸੋਚਦਿਆਂ ਉਸ ਦਿਆਂ ਬੁੱਲ੍ਹਾਂ 'ਤੇ ਇਕ ਭੇਦ ਭਰੀ ਮੁਸਕਾਨ ਖੇਡਣ ਲੱਗੀ ਤੇ ਉਸਨੂੰ ਗੰਗੋ ਦੀ ਨੱਕ 'ਤੇ ਚਮਕਦਾ ਲੌਂਗ, ਮੱਥੇ 'ਤੇ ਮੋਟਾ ਸਾਰਾ ਬਿੰਦਲਾ ਤੇ ਚੂੜੀਆਂ ਨਾਲ ਛਣ-ਛਣ ਕਰਦੀਆਂ ਬਾਹਾਂ ਯਾਦ ਆ ਗਈਆਂ। ਉਹ ਗੁਣਗੁਨਾਉਣ ਲੱਗਾ।

"ਤੇਰੇ ਮੱਥੇ ਦਾ ਬਿੰਦਲਾ . . .

ਚੰਬੇ ਦੀਏ ਬਾਲੜੀਏ, ਜ਼ਰਾ ਖਿੜ ਖਿੜ ਹੱਸ ਕੇ ਬੋਲ . . . ।

ਪਿੰਡ ਤੋਂ ਸਮਾਨ ਲੈ ਕੇ ਵਾਪਸ ਆਇਆ ਤਾਂ ਵੀ ਓਹ ਏਹੀ ਗੀਤ ਗੁਣਗੁਣਾ ਰਿਹਾ ਸੀ। ਟ੍ਰੇ ਵਿਚ ਚਾਹ ਦੇ ਪਿਆਲੇ ਰਖ ਕੇ ਲਿਆਇਆ ਤਾਂ ਇਕ ਨੇ ਪੁੱਛਿਆ :

"ਕਿੰਨੇ ਦਿਨਾਂ ਤੋਂ ਏਥੇ ਰਹਿਨਾ ਏਂ ?"

"ਜੀ ਤਿੰਨ ਸਾਲ ਤੋਂ ।"

"ਵਿਆਹ ਹੋ ਗਿਆ ?"

"ਜੀ ਹੋ ਗਿਆ, ਪਰ ਉਹ ਪਿੰਡ ਰਹਿੰਦੀ ਏ ; ਪਹਾੜੋਂ ਪਾਰ ।"

' ਫੇਰ ਕੱਲਿਆਂ ਗੁਜ਼ਾਰਾ ਕਿਵੇਂ ਚਲਦਾ ਏ ? ਤੇਰਾ ਜੀ ਨਹੀਂ ਘਬਰਾਉਂਦਾ ?"

"ਜੀ ਆਦਤ ਹੋ ਗਈ ਏ। ਫੇਰ ਉਥੇ ਆਪਣੀ ਜ਼ਮੀਨ ਵੀ ਤੇ ਹੈ। ਜੇ ਉਹ ਏਥੇ ਆ ਜਾਏ ਤਾਂ ਜ਼ਮੀਨ ਕੌਣ ਸੰਭਾਲੇ ? ਕਦੀ ਕਦੀ ਚਲਿਆ ਜਾਂਦਾ ਹਾਂ। ਜੇ ਛੁੱਟੀ ਮੰਜ਼ੂਰ ਹੋ ਜਾਏ ਤਾਂ ਕਲ ਹੀ ਤੁਰ ਪਵਾਂ। ਮੱਕੀ ਤੇ ਜੀਰਾ ਵੀ ਪੱਕ ਗਿਆ ਹੋਵੇਗਾ। ਜੇ ਕੁਝ ਦਿਨ ਹੋਰ ਏਥੇ ਰੁਕਿਆ ਰਿਹਾ ਤਾਂ ਪਹਾੜਾਂ 'ਤੇ ਏਨੀ ਬਰਫ ਪੈ ਜਾਏਗੀ ਕਿ ਛੇ ਮਹੀਨੇ ਲਈ ਰਸਤੇ ਬੰਦ ਹੋ ਜਾਣਗੇ। ਏਧਰ ਵਾਲਾ ਏਧਰ ਤੇ ਓਧਰ ਵਾਲਾ ਓਧਰ ।'

"ਜ਼ਰੂਰ ਚਲੇ ਜਾਈਂ ਪਰ ਸਾਡੇ ਜਾਣ ਤੋਂ ਬਾਅਦ ।"

"ਤੂੰ ਤੇ ਬੜਾ ਸੋਹਣਾ ਗਾਉਨਾ ਏਂ ? ਰਸੋਈ 'ਚ ਕੀ ਗੁਣਗੁਣਾ ਰਿਹਾ ਸੀ।" ਇਕ ਹੋਰ ਬੋਲਿਆ।

"ਜੀ ਉਂਝ ਹੀ ਗੁਣਗੁਣਾ ਲੈਂਦਾ ਹਾਂ। ਉਂਝ ਮੈਨੂੰ ਗਾਣਾ ਸੁਨਣ ਦਾ ਬਹੁਤ ਸ਼ੌਕ ਏ। ਹੁਣ ਤੇ ਮੈਂ ਪੈਸੇ ਜਮਾਂ ਕਰਕੇ ਇਕ ਰੇਡੂਆ ਵੀ ਲੈ ਲਿਆ ਏ। ਬਸ ਦਿਨ ਰਾਤ ਸੁਣਦਾ ਰਹਿੰਦਾ ਹਾਂ। ਕਈ ਵਾਰ ਤੇ ਸੁਣਦਿਆਂ ਨੀਂਦ ਆ ਜਾਂਦੀ ਏ ਤੇ ਏਹ ਸਾਰੀ ਰਾਤ ਘੁਰ-ਘੁਰ ਕਰਦਾ ਰਹਿੰਦਾ ਏ।"

ਤੇ ਫੇਰ ਥੋੜਾ ਜਿਹਾ ਰੁਕ ਕੇ ਬੋਲਿਆ, ਜਿਵੇਂ ਆਪਣੇ ਆਪ ਨਾਲ ਗੱਲਾਂ ਕਰ ਰਿਹਾ ਹੋਵੇ। "ਬਸ ਹੁਣ ਇਕੋ ਚੀਜ਼ ਦਾ ਸ਼ੌਕ ਰਹਿ ਗਿਆ ਏ। ਅੱਛਾ ਬਾਊ ਜੀ, ਸਾਈਕਲ ਕਿੰਨੇ ਦਾ ਆ ਜਾਂਦਾ ਏ ?"

"ਪਰ ਤੂੰ ਪਹਾੜ ਤੇ ਸਾਇਕਲ ਕਿੱਥੇ ਚਲਾਏਂਗਾਂ ?"

"ਇਸ ਡਾਕ ਬੰਗਲੇ ਤੋਂ ਪਿੰਡ ਤਕ, ਬਿਲਕੁਲ ਪੱਧਰਾ ਰਸਤਾ ਏਂ। ਕਦੀ ਕਦੀ ਤੀਸੇ ਸ਼ਹਿਰ ਚਲਿਆ ਜਾਇਆ ਕਰਾਂਗਾ। ਦੋ ਤਿੰਨ ਸਾਲਾਂ ਵਿਚ ਸੜਕ ਪੱਕੀ ਹੋ ਜਾਏਗੀ।"

"ਚੰਗਾ ਭੀਮ ਸਿਆਂ, ਸਾਇਕਲ ਵੀ ਲੈ ਲਈ। ਪਰ ਹੁਣ ਸਾਨੂੰ ਇਕ ਗੀਤ ਸੁਣਾ ਦੇ।"

"ਜੀ ਮੈਨੂੰ ਏਨਾ ਚੰਗਾ ਨਹੀਂ ਆਉਂਦਾ। ਪਿੰਡ ਵਿਚ ਦੋ ਤਿੰਨ ਮੁੰਡੇ ਬਹੁਤ ਸੋਹਣਾ ਗਾਉਂਦੇ ਨੇ। ਜੇ ਹੁਕਮ ਹੋਵੇ ਤਾਂ ਉਨ੍ਹਾਂ ਨੂੰ ਬੁਲਾ ਲਿਆਵਾਂ।

"ਜ਼ਰੂਰ ਬੁਲਾ ਲਿਆ। ਪਰ ਅਸੀਂ ਪਹਾੜੀ ਗੀਤ ਸੁਣਨੇ ਨੇ, ਫਿਲਮੀ ਨਹੀਂ ।"

"ਬਿਲਕੁਲ ਸਾਹਬ, ਪਰ ਬਿਨਾਂ ਘੁਟ ਲਾਏ ਗਾਉਣ ਦਾ ਰੰਗ ਹੀ ਨਹੀਂ ਬੱਝਦਾ।"

"ਚੰਗਾ ਏਹ ਇੰਤਜ਼ਾਮ ਵੀ ਕਰ ਲੈ, ਪਰ ਜ਼ਰਾ ਥੋੜਾ ਘੁੱਟ ਲਾਉਣਾ। ਕਿਤੇ ਅਸੀਂ ਉਡੀਕ ਕਰਦੇ ਰਹਿ ਜਾਈਏ।"

ਇਨਾਮ ਦੇ ਲਾਲਚ ਤੇ ਨੋਟਾਂ ਨੂੰ ਵੇਖ ਕੇ ਉਸ ਦੇ ਸਰੀਰ ਵਿਚ ਫੁਰਤੀ ਕਾ ਗਈ। ਉਹ ਤੁਰਨ ਲੱਗਾ ਤਾਂ ਕਿਸੇ ਨੇ ਕਿਹਾ :

"ਤੇਰੇ ਕੋਲ ਕਾਲਾ ਜੀਰਾ ਵੀ ਹੋਵੇਗਾ, ਮੇਰੀ ਘਰ ਵਾਲੀ ਨੇ ਕਾਲੇ ਜੀਰੇ ਲਈ ਬੜੀ ਤਕੀਦ ਕੀਤੀ ਸੀ। ਤੂੰ ਪੈਸੇ ਦੀ ਚਿੰਤਾ ਨਾ ਕਰੀਂ, ਜੇ ਤੇਰੇ ਪਾਸ ਨਾ ਹੋਵੇ ਤਾਂ ਕਿਤੋਂ ਇੰਤਜ਼ਾਮ ਕਰ ਦਈਂ।"

"ਕਰ ਦਿਆਂਗਾ ਬਹੁਤ ਮਹਿੰਗਾ ਹੁੰਦਾ ਏ ਪਰ ਜੇ ਇਕ ਚੂੰਢੀ ਭਰ ਕੇ ਚਾਉਲਾਂ 'ਚ ਪਾ ਦਿਓ ਤਾਂ ਸਾਰੇ ਗਲੀ-ਮੁੱਹਲੇ ਵਿਚ ਖੁਸ਼ਬੋ ਫੈਲ ਜਾਂਦੀ ਏ।"

ਉਹ ਪੈਸੇ ਜੇਬ 'ਚ ਪਾ ਕੇ ਪਿੰਡ ਵਲ ਤੁਰ ਪਿਆ। ਡੁੱਬਦੇ ਸੂਰਜ ਦੀ ਲਾਲੀ ਸਾਰੇ ਵਾਯੂ-ਮੰਡਲ ਨੂੰ ਸਵਪਨ-ਮਈ ਬਣਾ ਰਹੀ ਸੀ। ਦੇਵਦਾਰ ਦੇ ਦਰਖਤਾਂ ਵਿਚੋਂ ਬੀਂਡੇ ਬੋਲ ਰਹੇ ਸਨ ਤੇ ਥੱਲੇ ਵਗਦੀ ਨਦੀ ਦਾ ਸ਼ੋਰ ਵਾਦੀ ਵਿਚ ਗੂੰਜ ਰਿਹਾ ਸੀ। ਉਹ ਓਹੀ ਗੀਤ ਗੁਣਗੁਣਾਉਣ ਲੱਗ ਪਿਆ :

ਚੰਬੇ ਦੀਏ ਬਾਲੜੀਏ,ਜ਼ਰਾ ਖਿੜ-ਖਿੜ ਹੱਸ ਕੇ ਬੋਲ... ।,,

ਗਾਉਂਦਾ ਗਾਉਂਦਾ ਉਹ ਅਚਾਨਕ ਰੁਕ ਗਿਆ। ਉਸਨੂੰ ਲੱਗਿਆ ਜਿਵੇਂ ਉਹ ਫੇਰ ਕੋਈ ਸੁਫਨਾ ਦੇਖ ਰਿਹਾ ਏ। ਉਸ ਦੇ ਸਾਹਮਣੇ ਰਸਤੇ 'ਤੇ ਉਸਦੀ ਘਰ ਵਾਲੀ ਤੁਰੀ ਆ ਰਹੀ ਏ। ਉਸਦੇ ਨਾਲ ਉਸਦਾ ਛੋਟਾ ਭਰਾ ਏ ਜਿਸਨੇ ਦੋਹਾਂ ਹੱਥਾਂ 'ਚ ਕੁਝ ਚੁੱਕਿਆ ਹੋਇਆ ਏ। ਉਸਨੂੰ ਆਪਣੀਆਂ ਅੱਖਾਂ ਤੇ ਵਿਸ਼ਵਾਸ ਨਹੀਂ ਆਇਆ। ਉਸਨੇ ਇਕ ਦੋ ਵਾਰ ਅੱਖਾਂ ਝਮਕੀਆਂ।

ਉਸਦੇ ਛੋਟੇ ਭਰਾ ਨੇ ਹੱਥਾਂ ਵਿਚ ਉਸਦੇ ਬਿਮਾਰ ਬੱਚੇ ਨੂੰ ਚੁੱਕਿਆ ਹੋਇਆ ਸੀ। ਕੋਲ ਆਉਣ 'ਤੇ ਗੰਗੋ ਨੇ ਦੱਸਿਆ ਕਿ ਉਹ ਨੇੜੇ ਦੇ ਸਰਕਾਰੀ ਡਾਕਟਰ ਕੋਲ ਗਈ ਸੀ। ਉਹਨੇ ਸੂਈ ਤੇ ਲਾ ਦਿੱਤੀ ਪਰ ਇਹ ਵੀ ਆਖਿਆ ਕਿ ਇਸਨੂੰ 'ਤੀਸੇ' ਵੱਡੇ ਡਾਕਟਰ ਕੋਲ ਲੈ ਜਾਣਾ... ।"

ਭੀਮ ਸਿੰਘ ਨੇ ਆਪਣੀ ਕੁੜੀ ਨੂੰ ਆਪਣੀਆਂ ਬਾਹਾਂ 'ਚ ਲੈ ਕੇ ਪਿਆਰ ਕੀਤਾ ਤੇ ਬੋਲਿਆ : "ਪਹਿਲਾਂ ਏਥੇ ਵੈਦ ਜੀ ਨੂੰ ਵਖਾਉਣੇ ਹਾਂ। 'ਤੀਸਾ ਕਿਹੜਾ ਨੇੜੇ ਆ। ਅੱਜ ਤੇ ਚਲ ਨਹੀਂ ਸਕਦੇ। ਸਵੇਰੇ ਚੱਲਾਂਗੇ ਤਾਂ ਕਿਤੇ ਸ਼ਾਮ ਤਕ ਪਹੁੰਚਾਂਗੇ।"

ਵੈਦ ਜੀ ਕੋਲ ਗਏ। ਉਨ੍ਹਾਂ ਨੇ ਕੁਝ ਪੁੜੀਆਂ ਬੰਨ੍ਹ ਕੇ ਦੇ ਦਿੱਤੀਆਂ ਤੇ ਹੌਂਸਲਾਂ ਦੇਂਦੇ ਹੋਏ ਆਖਿਆ, "ਘਬਰਾਉਣ ਦੀ ਕੋਈ ਲੋੜ ਨਹੀਂ। ਪਰ ਕਲ ਸਵੇਰ ਹੁੰਦੇ ਹੀ ਇਸ ਨੂੰ 'ਤੀਸੇ' ਵੱਡੇ ਹਸਪਤਾਲ 'ਚ ਲੈ ਜਾਣਾ...ਜਿੰਨੀ ਜਲਦੀ ਹੋ ਸਕੇ।"

"ਤੂੰ ਚਿੰਤਾ ਨਾ ਕਰ" ਭੀਮ ਸਿੰਘ ਗੰਗੋ ਦੇ ਉਤਰੇ ਚਿਹਰੇ ਵਲ ਵੇਖਦਾ ਹੋਇਆ ਬੋਲਿਆ। "ਮੈਂ ਸਵੇਰ ਹੁੰਦਿਆਂ ਹੀ ਇਸ ਨੂੰ ਜੀਪ 'ਚ ਪਾ ਕੇ ਲੈ ਜਾਵਾਂਗਾ। ਚਾਰ ਬਾਊ

ਬੰਗਲੇ 'ਚ ਠਹਿਰੇ ਹੋਏ ਨੇ। ਬੜੇ ਭਲੇ ਲੋਕ ਨੇ। ਮੈਂ ਉਨ੍ਹਾਂ ਨੂੰ ਕਹਾਂਗਾ।"

"ਹੁਣੇ ਨਹੀਂ ਲਜਾ ਸਕਦੇ ?" ਗੰਗੋ ਬੋਲੀ।

'ਰਾਤ ਨੂੰ ਇਸ ਕੱਚੀ ਸੜਕ 'ਤੇ ਜੀਪ ਨਹੀਂ ਚਲ ਸਕਦੀ। ਤੇ ਫੇਰ ਇਨ੍ਹਾਂ ਲੋਕਾਂ ਨੂੰ ਖ਼ੁਸ਼ ਵੀ ਤੇ ਕਰਨਾ ਏ...।'

---

ਭੀਮ ਸਿੰਘ ਨੇ ਗੰਗੋ ਨੂੰ ਆਖਿਆ, "ਚਲੋ ਚੰਗਾ ਹੋਇਆ ਤੂੰ ਆ ਗਈ। ਤੂੰ ਰੋਟੀ ਬਣਾ, ਮੈਂ ਇਨ੍ਹਾਂ ਨੂੰ ਖ਼ੁਸ਼ ਕਰਨ ਦਾ ਪ੍ਰਬੰਧ ਕਰਦਾ ਹਾਂ। ਪਿੰਡੋਂ ਮੁੰਡੇ ਵੀ ਆ ਗਏ ਨੇ।"

ਚਾਰੇ ਬਾਊ ਕਮਰੇ ਵਿਚ ਬੋਤਲਾਂ ਖੋਲ੍ਹੀ ਬੈਠੇ ਸਨ। ਉਹ ਵੀ ਜਾ ਕੇ ਕੂੰਜੇ ਬੈਠ ਗਏ। ਇਕ ਮੁੰਡਾ ਢੋਲਕੀ ਕੱਸਣ ਲੱਗਾ।

'ਸਾਹਬ ਜੀ, ਇਕ ਅਰਜ਼ ਏ' 'ਭੀਮ ਸਿੰਘ ਬੋਲਿਆ, "ਮੇਰੀ ਘਰ ਵਾਲੀ ਹੁਣੇ ਆਈ ਏ। ਮੇਰੀ ਬੱਚੀ ਬਹੁਤ ਬਿਮਾਰ ਏ। ਜੇ ਆਪ ਦੀ ਕ੍ਰਿਪਾ ਹੋ ਜਾਏ ਤਾਂ ਕਿਸੇ ਤਰ੍ਹਾਂ ਉਸਨੂੰ ਆਪਣੀ ਜੀਪ 'ਚ 'ਤੀਜੇ' ਹਸਪਤਾਲ ਪੁਚਾ ਦੇਓ...।"

"ਪਰ ਅਸੀਂ ਤੇ ਪਰਸੋਂ ਜਾਣਾ ਏ।"

"ਡਰਾਇਵਰ ਨੂੰ ਕਹਿ ਦੇਣਾ ਜੀ। ਉਹ ਛੱਡ ਕੇ ਵਾਪਸ ਆ ਜਾਏਗਾ।"

"ਪਰ ਇਹ ਸਰਕਾਰੀ ਜੀਪ ਏ।"

"ਤੁਸੀਂ ਵੀ ਤੇ ਆਏ ਹੀ ਹੋ।"

"ਓਏ ਅਸੀਂ ਤਾਂ ਐਸ. ਡੀ. ਓ. ਦੇ ਪਰਾਹੁਣੇ ਹੋਏ।"

"ਫੇਰ ਵੀ ਜੇ ਤੁਸੀਂ ਚਾਹੋ ਤਾਂ...।"

"ਕੋਈ ਗੱਲ ਨਹੀਂ। ਇਕ ਭਲਾਮਾਣਸ ਵਿਚੋਂ ਬੋਲਿਆ, "ਮੈਂ ਡਰਾਇਵਰ ਨੂੰ ਕਹਿ ਦਿਆਂਗਾ। ਉਹ ਸਵੇਰੇ ਸਵੇਰੇ ਛੱਡ ਆਏਗਾ।"

"ਬਹੁਤ ਮੇਹਰਬਾਨੀ ਸਾਹਿਬ।"

"ਤੇ ਮੇਰਾ ਕਾਲਾ ਜੀਰਾ ?"

"ਮੈਂ ਤੁਹਾਨੂੰ ਕਾਲਾ ਜੀਰਾ ਵੀ ਦੇਵਾਂਗਾ ਤੇ ਚੀਤੇ ਦੀ ਖੱਲ ਵੀ ਤੇ ਹੋਰ ਜੋ ਕੁਝ ਵੀ ਤੁਸੀਂ ਆਖੋਗੇ...।"

"ਠੀਕ ਏ, ਠੀਕ ਏ ; ਹੁਣ ਸ਼ੁਰੂ ਕਰੋ।"

ਭੀਮ ਸਿੰਘ ਆਪਣੇ ਕਮਰੇ 'ਚ ਦੌੜਿਆ ਦੌੜਿਆ ਗਿਆ। ਆਪਣੀ ਬਿਮਾਰ ਪਈ ਕੁੜੀ ਦੇ ਸਿਰ 'ਤੇ ਹੱਥ ਫੇਰਿਆ ਤੇ ਬੋਲਿਆ, "ਤੂੰ ਚਿੰਤਾ ਨਾ ਕਰ ਗੰਗੋ, ਸਭ ਠੀਕ ਹੋ ਜਾਏਗਾ। ਜੀਪ ਦਾ ਇੰਤਜ਼ਾਮ ਹੋ ਗਿਆ ਏ ; ਸਵੇਰੇ ਸਵੇਰੇ ਤੁਰ ਪਵਾਂਗਾ। ਤਿੰਨ ਦਿਨ ਹੱਥਾਂ ਵਿਚ ਚੁੱਕੀ ਪੈਦਲ ਲੈ ਕੇ ਆਈ ਏਂ। ਪਰਮਾਤਮਾ ਨੇ ਜੇ ਸਹੀ-ਸਲਾਮਤ ਏਥੋਂ ਤਕ ਪੁਚਾ ਦਿੱਤਾ ਤਾਂ ਅੱਗ ਵੀ ਸਭ ਠੀਕ ਹੀ ਕਰੇਗਾ...।"

ਗੰਗੋ ਚੁਪ-ਚਾਪ ਸਹਿਮੀਆਂ ਸਹਿਮੀਆਂ ਅੱਖਾਂ ਨਾਲ ਉਸ ਵਲ ਵੇਖਦੀ ਰਹੀ।

——

ਪਹਿਲਾਂ ਕੁਝ ਦੇਰ ਤਾਂ ਉਸਦਾ ਮਨ ਗਾਉਣ ਵਿਚ ਨਹੀਂ ਲਗਿਆ। ਦੂਜੇ ਤਿੰਨੇ ਮੁੰਡੇ ਝੂਮ ਝੂਮ ਕੇ ਗਾ ਰਹੇ ਸਨ। ਹੌਲੀ ਹੌਲੀ ਉਸਨੂੰ ਵੀ ਜੋਸ਼ ਆ ਗਿਆ। ਢੋਲਕੀ ਦੀ ਤਾਲ ਨਾਲ ਸੁਰ ਮਿਲਾਉਂਦਾ ਹੋਇਆ ਉਹ ਗਾ ਰਿਹਾ ਸੀ ਤੇ ਨੱਚ ਰਿਹਾ ਸੀ :

"ਚੰਬੇ ਦੀਏ ਬਾਲੜੀਏ, ਜਰਾ ਖਿੜ-ਖਿੜ ਹੱਸ ਕੇ ਬੋਲ...।"

ਗਾਉਂਦਿਆਂ ਗਾਉਂਦਿਆਂ ਕਦੀ ਉਸ ਨੂੰ ਲੱਗਦਾ ਜਿਵੇਂ ਉਸਦੀ ਗੰਗੋ, ਉਸ ਦੀ ਨਿੱਕੋ ਹੱਸ ਰਹੀ ਏ...। ਫੇਰ ਉਸਦਾ ਬਿਮਾਰ, ਮੁਰਝਾਇਆ ਚਿਹਰਾ ਅੱਖਾਂ ਅੱਗੇ ਆ ਜਾਂਦਾ ਤਾਂ ਉਸਦੀ ਆਵਾਜ਼ ਗਲੇ ਵਿਚ ਫਸ ਕੇ ਰਹਿ ਜਾਂਦੀ ਤੇ ਹੱਥ-ਪੈਰ ਬੇਜਾਨ ਹੋ ਜਾਂਦੇ।

ਅਖੀਰ ਵਿਚ ਜਦ ਉਹ ਇਨ੍ਹਾਂ ਨੂੰ ਪੈਸੇ ਦੇਣ ਲੱਗੇ ਤਾਂ ਭੀਮ ਸਿੰਘ ਨਿਮ੍ਰਤਾ ਨਾਲ ਬੋਲਿਆ। "ਪੈਸੇ ਰਹਿਣ ਦਿਓ; ਬਸ ਮੇਰੀ ਬੱਚੀ ਹਸਪਤਾਲ ਪਹੁੰਚ ਜਾਏ...।"

——

ਸਵੇਰੇ ਸੂਰਜ ਨਿਕਲਣ ਤੋਂ ਪਹਿਲਾਂ ਹੀ ਡਰਾਇਵਰ ਨੇ ਉਸਦੇ ਬੂਹੇ ਦੇ ਬਾਹਰ ਜਾ ਕੇ ਆਵਾਜ਼ ਮਾਰੀ, "ਭੀਮ ਸਿੰਘ, ਉਠ ਚਾਹ ਬਣਾ ਦੇ ਤੇ ਤਿਆਰ ਹੋ ਜਾ ਤੀਸੇ ਜਾਣ ਲਈ।"

ਡਰਾਇਵਰ ਦੇ ਨਾਲ ਆਇਆ ਬਾਊ ਵੀ ਬੋਲਿਆ : "ਤੇ ਉਹ ਕਾਲਾ ਜੀਰਾ ਵੀ ਲੈਂਦੇ ਆਉਣਾ...ਜ਼ਰਾ ਵੇਖਾਂ।" ਫੇਰ ਡਰਾਇਵਰ ਵਲ ਵੇਖ ਕੇ ਹੌਲੀ ਜੇਹੀ ਆਖਿਆ, "ਕੀ ਪਤਾ ਤੀਸੇ ਜਾ ਕੇ ਮੁੜ ਸਾਡੇ ਹੋਣ ਤੇ ਆਏ ਹੀ ਨਾ।"

ਭੀਮ ਸਿੰਘ ਨੇ ਬੂਹਾ ਖੋਲ੍ਹਿਆ ਤਾਂ ਉਸ ਦੀਆਂ ਅੱਖਾਂ ਲਾਲ ਸਨ ਜਿਵੇਂ ਸਾਰੀ ਰਾਤ ਜਾਗਦਾ ਰਿਹਾ ਹੋਵੇ। ਉਸ ਦੇ ਗੋਰੇ ਚਿਹਰੇ 'ਤੇ ਜਿਵੇਂ ਹਲਦੀ ਪਈ ਹੋਈ ਹੋਵੇ। ਉਸ ਦੇ ਹੱਥ ਵਿਚ ਕਪੜੇ ਦੀ ਇਕ ਨਿੱਕੀ ਜਹੀ ਪੋਟਲੀ ਸੀ। ਉਹ ਹੌਲੀ ਹੌਲੀ ਪੈਰ ਚੁੱਕਦਾ ਉਨ੍ਹਾਂ ਕੋਲ ਆਇਆ; ਪੋਟਲੀ ਖੋਲ੍ਹੀ ਤੇ ਉਸ ਵਿਚ ਬੰਨ੍ਹਿਆ ਕਾਲਾ ਜੀਰਾ ਸਰ-ਸਰ ਕਰਦਾ ਥੱਲੇ ਧਰਤੀ 'ਤੇ ਜਾ ਪਿਆ।

"ਇਹ ਕੀ ਕੀਤਾ ?" ਬਾਊ ਬੋਲਿਆ। ਤੇ ਨਾਲ ਹੀ ਉਸ ਦਾ ਧਿਆਨ ਅੰਦਰ ਵਲ ਗਿਆ। ਅੰਦਰੋਂ ਰੋਣ ਦੀ ਆਵਾਜ਼ ਆ ਰਹੀ ਸੀ।

ਉਹ ਦੋਵੇਂ ਬਿਨਾਂ ਕੁਝ ਬੋਲੇ ਵਾਪਸ ਪਰਤ ਗਏ।

[ਵਾਈ-30, ਹੌਜ਼ ਖਾਸ, ਨਵੀਂ ਦਿੱਲੀ-110016]



ਮਲਕੀਤ

# ਏਸ ਤੋਂ ਪਹਿਲਾਂ

ਏਸ ਤੋਂ ਪਹਿਲਾਂ ਕਿ,
ਸ਼ਹਿਰ ਦੇ ਹਰ ਮੋੜ ਦੀ ਕੰਧ 'ਤੇ
ਚਿਪਕ ਜਾਵੇ, ਤੁਹਾਡੀਆਂ ਰੋਜ਼ਾਨਾ ਪ੍ਰਾਪਤੀਆਂ ਦਾ ਇਸ਼ਤਿਹਾਰ
ਮੈਂ ਪੁੱਛਣਾ ਚਾਹੁੰਦਾ ਹਾਂ ਕਿ,

ਇੱਥੇ 'ਹੋਰ' ਇਸ਼ਤਿਹਾਰ ਲਗਾਉਣਾ ਵਰਜਿਤ ਕਿਉਂ ਹੈ ?
ਹੁਣ, ਮੈਂ ਰੋਜ਼ ਸੁਣਦਾ ਹਾਂ
'ਬਾਜਾਂ' ਹੱਥੋਂ ਵੀਰਾਨ ਰਾਤਾਂ 'ਚ ਟੁੱਟੀਆਂ ਵੰਗਾਂ ਦਾ ਸ਼ੋਰ
ਜਦੋਂ ਮਿਲਦੀ ਹੈ, ਕਿਸੇ ਕੁੜੀ ਦੇ ਕੰਜਕ ਸਾਹਾਂ ਨੂੰ ਗਰਭ ਦੀ ਸੁਗਾਤ
ਤੇ, ਤੁਹਾਡਾ ਜਸ਼ਨ ਜਾਰੀ ਰਹਿੰਦਾ ਹੈ, ਉਸ ਕੁੜੀ ਦੇ ਹਮਾਇਤੀਆਂ ਸੰਗ
ਹੁਣ ਤਾਂ ਰੋਜ਼ ਡਰਾਵਾ ਦੇ ਕੇ ਲੰਘਦੀ ਹੈ, ਮੇਰੇ ਪਿੰਡ ਦੀਆਂ ਗਲੀਆਂ ਨੂੰ
ਕਾਲੀ ਡੈਣ ਜਹੀ ਸੜਕ, ਸੱਪ ਵਾਂਗ ਮੇਹਲਦੀ, ਬੱਕਰੇ ਬੁਲਾਉਂਦੀ
ਹੁਣ ਤਾਂ, ਰੋਜ਼ ਘੜੀ ਜਾਂਦੀ ਹੈ, ਨਿੱਤ ਨਵੀਂ ਨਕੋਰ ਸੂਲੀ
ਸਾਡੇ ਪੁੱਤਾਂ ਵਰਗੇ ਸੂਹੇ ਗੀਤਾਂ ਦੇ ਕਾਲਜੇ ਠੰਡ ਪਾਉਣ ਲਈ
ਤੇ ਅਰਥ ਜ਼ਿੰਦਗੀ ਦੇ, ਸ਼ਰੇ ਬਾਜ਼ਾਰ ਖੁਦਕਸ਼ੀ ਕਰਦੇ ਨੇ
ਤੇ ਅਸੀਂ ਬਿਨ-ਉਮਰੇ ਬੁੱਢੇ ਹੋ ਗਏ ਹਾਂ, ਬਹਾਰਾਂ ਦੀ ਉਡੀਕ 'ਚ ਖੜੈ
ਹੁਣ ਤਾਂ ਪਤਝੜ ਵੀ, 'ਮਾਸੀ' ਜਿਹਾ ਰਿਸ਼ਤਾ ਗੰਢਣ ਨੂੰ ਤਰਸਦੀ ਹੈ
ਸਾਨੂੰ ਤਾਂ ਰੋਜ਼ ਘੁਣ ਵਾਂਗ ਖਾ ਰਿਹਾ ਹੈ
ਦਿਨ ਚੜ੍ਹਦੇ ਦੀ ਲਾਲੀ ਦਾ, ਕੌੜੀ ਵੇਲ ਵਾਂਗ ਵਧਦਾ ਕਰਜ਼ਾ
ਤੇ ਹਵਾ, ਹੁਣ 'ਖੂਨ-ਸਾਫ' ਦੇ ਟੀਕੇ ਲਗਵਾਉਂਦੀ ਹੈ ।
ਸੁਣਿਆ ਹੈ ਕਿ,
ਅੱਜ ਜਿਹੜੀ ਘੁੱਗੀ 'ਅਕਾਸ਼' ਦੀ ਮਲਕਾ ਬਣ ਬੈਠੀ ਹੈ
ਤੇ ਢਾਹ ਦਿੱਤਾ ਹੈ, ਸਾਥਣ ਘੁੱਗੀ ਦਾ ਆਲ੍ਹਣਾ
ਤੇ, ਅੱਕੀਂ ਪਲਾਹੀਂ ਹੱਥ ਮਾਰਦੀ ਹੈ, 'ਗੁਲਾਬਾਂ' ਦੀ ਖੁਸ਼ਬੂ ਮਾਨਣ ਨੂੰ
ਭਲਾ ! ਇਹ ਕਿਸ ਹੋਣੀ ਦੀ ਖੇਡ ਹੋਈ
ਮੈਂ ਪੁੱਛਣਾ ਚਾਹੁੰਦਾ ਹਾਂ ਕਿ

ਕਿਸ ਅੰਨ੍ਹੇ ਕਾਨੂੰਨ ਨੇ ਇਸਨੂੰ 'ਸਤੀ-ਸਵਿਤਰੀ' ਦਾ ਹੱਕ ਦਿੱਤਾ ਹੈ ?
ਪਰ......
ਅਸੀਂ ਨਹੀਂ ਚਾਹੁੰਦੇ ਕਿ
ਜਿਥਾਹ ਹੋਈ ਸੋਚ ਤੁਹਾਥੋਂ ਮੁਆਫੀ ਮੰਗੇ
ਅਸੀਂ ਨਹੀਂ ਜਾਣਦੇ, ਸੁਪਨ-ਪਰੀ ਦੀਆਂ ਪੈੜਾਂ ਦੀ ਖੁਸ਼ਬੂ ਚੱਟਣੀ
'ਤੇ ਜ਼ਖਮਾਂ ਨੂੰ ਹਿੱਕ 'ਚ ਸਾਂਭੀ ਫਿਰਨਾ
ਤੁਸੀਂ ਲੱਖ ਪਏ ਕਹਿੰਦੇ ਰਹਿਉ
ਕਿ ਧਰਤੀ ਆਕਾਸ਼ ਸਾਥੋਂ ਪੁੱਛੇ ਬਿਨ ਸਾਹ ਨਹੀਂ ਭਰਦੇ
ਏਸ ਤੋਂ ਪਹਿਲਾਂ ਕਿ
ਤੁਹਾਡੇ ਨਾਂ ਨਾਲ ਕੋਈ ਹੋਰ ਉਪਨਾਮ ਜੋੜਿਆ ਜਾਵੇ
ਮੈਂ ਪੁੱਛਣਾ ਚਾਹੁੰਦਾ ਹਾਂ ਕਿ,
ਇੱਥੇ ਹੋਰ ਇਸ਼ਤਿਹਾਰ ਲਗਾਉਣਾ ਵਰਜਿਤ ਕਿਉਂ ਹੈ ?

[ਪਿੰਡ ਤੇ ਡਾਕਘਰ : ਲਲਤੋਂ ਕਲਾਂ, ਜ਼ਿਲਾ ਲੁਧਿਆਣਾ]

●

ਕਰਿਸ਼ਨੀਵ

## ਫ਼ੈਸਲੇ ਦੀ ਘੜੀ

ਗੱਲ ਤਾਂ ਕਿਤੋਂ ਵੀ ਸ਼ੁਰੂ ਹੋ ਸਕਦੀ ਹੈ—
—ਵਿਧਵਾ ਫੈਜਣ ਦੀਆਂ ਸੁੱਜੀਆਂ ਅੱਖਾਂ ਤੋਂ
ਪਾੜ੍ਹੇ ਦੀਆਂ ਘਸੀਆਂ ਅੱਡੀਆਂ ਤੋਂ
ਪਾਪੀ ਪੇਟ ਦੀ ਧੁਖਦੀ ਅੱਗ ਤੋਂ
ਤੇ ਜਾਂ ਫਿਰ ਬਿਮਾਰ ਮਾਂ ਦੇ ਜ਼ਖਮੀ ਸਾਹਾਂ ਤੋਂ
—ਲੋੜ ਤਾਂ ਬਸ ਸਫ਼ਰ ਅਰੰਭ ਕਰਨ ਦੀ ਹੈ !
ਇਹ ਤਾਂ ਉਦੋਂ ਤੱਕ ਹੀ ਹੈ ਦੋਸਤੋ
ਕਦਮ ਕਦਮ ਤੇ ਹਾਰ ਜਾਣ ਦਾ ਸੰਸਾ
ਜਦੋਂ ਤੱਕ ਅਸੀਂ ਆਪਣੀ ਸਲ੍ਹਾਬੀ ਚੁੱਪ ਨੂੰ
ਅਵਾਜ਼ ਨਹੀਂ ਦਿੰਦੇ
ਤੇ ਜਦੋਂ ਤੱਕ ਨਹੀਂ ਤਿੜਕਦਾ
ਮਜਬੂਰੀਆਂ ਦੇ ਪਰਦੇ 'ਚ ਛੁਪਿਆ
ਸਾਡੀ ਜੁਰਅਤ ਦੇ ਪੈਰਾਂ ਨੂੰ ਪਿਆ, ਕਾਇਰਤਾ ਦਾ ਸੰਗਲ !

ਹੰਵਾ ਦੇ ਅਵਾਰਾ ਬੁੱਲੇ ਜਹੀ ਸਾਡੀ ਘਿਰਣਤ ਉਮਰ
ਬਣ ਜਾਂਦੀ ਹੈ
ਖ਼ੂਬਸੂਰਤ ਸਦੀ ਦੇ ਚਿਹਰੇ 'ਤੇ ਜ਼ਲਾਲਤ ਦਾ ਦਾਗ
ਜ਼ਿੰਦਗੀ ਫਿਰ
ਘਟੀਆ ਜਹੇ ਚੁਟਕਲੇ ਤੋਂ ਵੱਧ ਕੁੱਝ ਵੀ ਨਹੀਂ ਲਗਦੀ !
ਸਮਾਂ ਬਹੁਤ ਪਹਿਲਾਂ ਦਾ ਗੁਜ਼ਰ ਚੁਕਿਐ
ਲਹਿੰਦੇ ਨਹੀਂ ਸਨ ਜਦੋਂ
ਆਪਣੇ ਹੀ ਆਕਾਸ਼ ਦੀ ਚਾਦਰ ਤੋਂ
ਬੇਜ਼ਮੀਰੀ ਦੇ ਕਾਲੇ ਧੱਬੇ
—ਵਕਤ ਸਾਡੇ ਲਈ ਕੁਰਬਾਨ ਵੀ ਹੋ ਸਕਦੈ
ਨੋਚ ਸੁੱਟੀਏ ਜੇ
ਆਪਣੇ ਆਪਣੇ ਖੰਭਾਂ ਨੂੰ ਚਿੰਬੜੀ
ਡਰਪੋਕ ਪਲਾਂ ਦੀ ਗੰਦੀ ਜਿਲ੍ਹਬ !
ਧੁੰਦ ਨੂੰ ਚੀਰ ਕੇ ਲੰਘ ਜਾਣ ਦੀ ਰਫ਼ਤਾਰ
ਤਾਂ ਭਲਾ ਕਰਦੀ ਹੈ
ਮਿੱਟੀ ਦੇ ਰੰਗ ਨੂੰ
ਪਹਿਚਾਣ ਸਕਣ ਦੀ ਪਕੜ ਤੇ ਨਿਰਭਰ
—ਅਫ਼ਸੋਸ ਤਾਂ ਯਾਰੋ ਉਦੋਂ ਹੁੰਦਾ ਹੈ
ਨਿੱਤ ਦੀ ਮੌਤ ਨੂੰ ਜਦੋਂ ਕੋਈ ਜ਼ਿੰਦਗੀ ਆਖੇ !
—ਗੱਲ ਤਾਂ ਕਿਤੋਂ ਵੀ ਸ਼ੁਰੂ ਹੋ ਸਕਦੀ ਹੈ
ਮਿਹਨਤ ਦੀ ਉਧੜੀ ਕਿਸਮਤ ਤੋਂ
ਡੁੱਲ੍ਹੇ ਹੋਏ ਖ਼ੂਨ ਦੀ ਪਵਿਤਰ ਮਹਿਕ ਤੋਂ
ਤੇ ਜਾਂ ਫਿਰ ਮਰ ਚੁੱਕੀ ਆਪਣੀ ਜ਼ਮੀਰ ਤੋਂ—
—ਲੋੜ ਤਾਂ ਬਸ ਸਫ਼ਰ ਅਰੰਭ ਕਰਨ ਦੀ ਹੈ !
ਇਹ ਤਾਂ ਬਸ ਇੱਕ ਬਹਾਨਾ ਹੈ
'ਸਹੀ ਦਿਸ਼ਾ ਦੀ ਤਲਾਸ਼ ਵਿਚ ਭਟਕਣ'
ਚੌਰਾਹੇ 'ਚ ਗੱਡੀ ਹਰ ਸਲੀਬ 'ਤੇ
'ਚਮਕੌਰ ਦੀ ਗੜ੍ਹੀ' ਦਾ ਰਾਹ ਸਾਫ਼ ਲਿਖਿਆ ਹੈ
—ਗੱਲ ਤਾਂ ਕਿਤੋਂ ਵੀ ਸ਼ੁਰੂ ਹੋ ਸਕਦੀ ਹੈ ।

[ਡਰੇਨੇਜ ਸਬ ਡਵੀਜ਼ਨ; ਬਰਨਾਲਾ]



ਗੁਰਚਰਨ ਚੀਮਾ

## ਕਥਾ ਦਾ ਅੰਤ

ਉਹ ਜਦ ਵੀ
ਡਿੱਗੇ ਅੱਥਰੂ ਦੀ ਅੱਖ ਵਿਚੋਂ
ਤੱਕਦਾ ਹੈ ਬੇਚੈਨ ਕਥਾ ਦਾ ਧੁਆਂਖਿਆ ਸ਼ੀਰਸ਼ਕ
—ਅੱਖਰਾਂ ਦੇ ਬਦਨ ਵਿਚੋਂ ਨੁਚੜਦਾ ਏ ਮੁੜ੍ਹਕਾ
ਅਤੇ ਸਹਿਕਦੀਆਂ ਸਤਰਾਂ 'ਚੋਂ
ਨਿਕਲਦੀ ਹੈ ਇਕ ਮਾਸੂਮ ਜਿਹੀ ਚੀਕ
ਜਦ ਤੁਰਦੀ ਕਥਾ-ਪੱਟ ਵਿਚ ਕੋਈ
ਮਧਿਆਂਤਰ ਆਉਂਦਾ ਹੈ
—ਨਾਇਕ ਕੈਦੀ ਦਿਨਾਂ ਦੀ ਯਾਦ ਨੂੰ
ਕੁਲੇਖਾ ਸਮਝ ਭੁੱਲ ਜਾਂਦਾ ਹੈ।
ਏਸ ਤਰ੍ਹਾਂ ਮਾਤਰਾਂ ਦੇ ਮੱਥੇ ਚੋਂ ਤੱਕ ਵਗਦਾ ਖ਼ੂਨ
ਕਥਾ ਦਾ ਆਦਿ ਬਹੁਤ ਘਬਰਾਂਦਾ ਹੈ ;
—ਹਰ ਪਾਤਰ ਦੀ ਅੱਖ ਵਿਚ
ਬੱਸ ਅੱਥਰੂ ਜੰਮ ਜਾਂਦਾ ਹੈ।
ਜਦ ਸਿਖਰ 'ਤੇ ਪਹੁੰਚਦਾ ਹੈ
ਦੁਖਾਂਤ ਕਥਾ ਦਾ ਤਿੜਕਿਆ ਹੋਇਆ ਅੰਤ
—ਅੰਨ੍ਹਾਂ ਪਾਤਰ ਚੁੱਪ ਰਹਿ ਜਾਂਦਾ ਹੈ
ਅਤੇ ਬੌਣੀਆਂ ਆਵਾਜ਼ਾਂ 'ਚੋਂ ਪਹਿਚਾਣਦਾ ਹੈ
ਕਾਸ਼ਨੀ ਰੰਗ ਦੇ ਅਧਮੋਏ ਟੋਟੇ।
ਜਦ ਡਿੱਗੇ ਅੱਥਰੂ ਦੀ ਬੇਚੈਨ ਕਥਾ ਦੀ ਚਰਚਾ
ਕਿਧਰੇ ਰਾਜ ਦਰਬਾਰ ਵਿਚ ਤੁਰਦੀ ਹੈ
ਵਿਦੂਸ਼ਕ ਮੁਸਕਾਂਦਾ ਮਹਾਂਨਗਰ ਲੰਘ ਜਾਂਦਾ ਹੈ
ਅਤੇ ਬਾਦਸ਼ਾਹ ਸਲਾਮਤ
ਤੱਕਦਾ ਹੈਰਾਨ ਹੀ ਰਹਿ ਜਾਂਦਾ ਹੈ
ਧੁਆਂਖੇ ਸ਼ੀਰਸ਼ਕ ਵਾਲੀ ਕਥਾ ਨੂੰ
ਜਦ ਵੀ ਕੋਈ ਪੜ੍ਹਦਾ ਹੈ
ਅੱਖਰਾਂ ਨੂੰ ਜ਼ਹਿਰ ਚੜ੍ਹਦਾ ਹੈ
ਸਤਰਾਂ ਨੂੰ ਮੁੜ੍ਹਕਾ ਆਂਦਾ ਹੈ।
ਇਉਂ ਬੇਚੈਨ ਕਥਾ ਦਾ ਅੰਤ
ਅਧੂਰੇ ਦਾ ਅਧੂਰਾ ਹੀ ਰਹਿ ਜਾਂਦਾ ਹੈ

[ਪਿੰਡ ਚੀਮਾ, ਡਾ: ਕੜਿਆਲ, ਤਸੀਲ ਜ਼ੀਰਾ, ਜ਼ਿਲਾ ਫੀਰੋਜ਼ਪੁਰ]

ਸੰਤ ਸਿੰਘ ਸੇਖੋਂ

# ਗੁਰਦਿਆਲ ਸਿੰਘ ਦਾ ਸ਼ਾਹਕਾਰ

ਜਦੋਂ ਮੈਂ ਗੁਰਦਿਆਲ ਸਿੰਘ ਦਾ ਨਾਵਲ 'ਅਣਹੋਏ' ਕੁਝ ਸਾਲ ਹੋਏ ਪਹਿਲੀ ਵਾਰੀ ਪੜ੍ਹਿਆ ਸੀ, ਮੈਨੂੰ ਇਹ ਇਕ ਬੜੀ ਸਫਲ ਕ੍ਰਿਤੀ ਪ੍ਰਤੀਤ ਹੋਈ ਸੀ, ਜਿਸਦੇ ਯਥਾਰਥ-ਵਾਦ ਵਿਚ ਮੈਨੂੰ ਪ੍ਰਸਿੱਧ ਜਰਮਨ ਨਾਟਕਕਾਰ, ਬ੍ਰੈਖ਼ਤ, ਤੇ ਰੂਸੀ ਨਾਵਲਕਾਰ, ਗੋਰਕੀ, ਦੇ ਕਠੋਰ ਪਰ ਜਾਨਦਾਰ ਯਥਾਰਥ ਦੀਆਂ ਝਲਕਾਂ ਦਿਸੀਆਂ ਸਨ। ਹੁਣ ਮੈਂ ਇਹ ਨਾਵਲ ਦੂਜੀ ਵਾਰੀ ਪੜ੍ਹਿਆ ਹੈ। ਮੈਂ ਗੁਰਦਿਆਲ ਸਿੰਘ ਦੇ ਸਾਰੇ ਨਾਵਲ, ਇਸ ਤੋਂ ਪਹਿਲਾ, 'ਮੜ੍ਹੀ ਦਾ ਦੀਵਾ' ਤੇ ਪਿਛਲੇ 'ਕੁਵੇਲਾ', 'ਰੇਤੇ ਦੀ ਇਕ ਮੁੱਠੀ', 'ਅੱਧ-ਚਾਨਣੀ ਰਾਤ', ਤੇ 'ਆਥਣ-ਉੱਗਣ' ਵੀ ਪੜ੍ਹੇ ਹਨ। ਇਸ ਨਾਵਲ ਵਿਚ ਮੈਨੂੰ 'ਅੱਧ-ਚਾਨਣੀ ਰਾਤ' ਤੋਂ ਵੀ, ਜਿਸ ਨੂੰ ਯੋਗਤਾ ਅਨੁਸਾਰ ਹੀ ਸਾਹਿਤ ਅਕਾਦਮੀ ਪੁਰਸਕਾਰ ਮਿਲਿਆ ਹੈ, ਵਧੇਰੇ ਜਿੰਦ ਜਾਨ ਅਨੁਭਵ ਹੋਈ ਹੈ।

ਗੁਰਦਿਆਲ ਸਿੰਘ ਦੇ ਬਠਿੰਡੇ ਦੇ ਪ੍ਰਾਂਤ ਦੇ ਸਾਰੇ ਨਾਵਲ ਹੀ ਸਫਲ ਤੇ ਜਾਨਦਾਰ ਕ੍ਰਿਤੀਆਂ ਹਨ। ਇਨ੍ਹਾਂ ਵਿਚ ਉਸ ਪ੍ਰਾਂਤ ਦੇ ਲੋਕਾਂ ਦੇ ਕਠੋਰ, ਦਰਿੰਦੇ ਪਸ਼ੂਆਂ ਵਾਲੇ ਖੋ ਭਰੇ ਅਪ੍ਰਾਧੀ ਜੀਵਨ ਦੇ ਵਾਸਤਵਿਕ ਤੇ ਪ੍ਰਭਾਵਕ ਚਿਤਰ ਹਨ। ਪਰ ਇਹ ਸਾਰੇ ਕਿਸੇ ਬੀਤੇ ਸਮੇਂ ਦੀਆਂ ਕਹਾਣੀਆਂ ਪ੍ਰਤੀਤ ਹੁੰਦੀਆਂ ਹਨ, ਜਾਂ ਉਸ ਸਮੇਂ ਦੀਆਂ ਜੋ ਬੀਤ ਗਿਆ ਬਣ ਰਿਹਾ ਹੈ, ਜਿਸ ਵਿਚ ਅੱਗੋਂ ਲਈ ਪ੍ਰਸਤੁਤ ਰਹਿਣ ਦੀ ਕੋਈ ਸੰਭਾਵਨਾ ਨਹੀਂ.. ਜਿਹੜੀ ਕਿ ਚੰਗੀ ਗੱਲ ਹੈ। ਪਰ ਗੁਰਦਿਆਲ ਸਿੰਘ ਇਨ੍ਹਾਂ ਨਾਵਲਾਂ ਦੇ ਵਰਣਨ ਵਿਚ ਆਪਣਾ ਬੀਤ ਚੁਕੇ ਦਾ ਮੋਹ ਪ੍ਰਗਟ ਕਰਨ ਤੋਂ ਰਹਿ ਨਹੀਂ ਸਕਿਆ, ਸਗੋਂ ਇਉਂ ਜਾਪਦਾ ਹੈ ਕਿ ਉਸ ਨੂੰ ਇਹ ਮੋਹ ਪ੍ਰਗਟ ਕਰਕੇ ਕੁਝ ਰਾਹਤ ਹੁੰਦੀ ਹੈ। ਅਣਹੋਏ ਵਿਚ ਇਹ ਪਿਛਲੀ ਭਾਵੁਕਤਾ ਨਹੀਂ। ਇਨ੍ਹਾਂ 'ਅਣਹੋਇਆਂ' ਦਾ ਮੋਹ ਹੈ, ਇਨ੍ਹਾਂ ਲਈ ਇਕ ਪ੍ਰਕਾਰ ਦੀ ਪ੍ਰਸ਼ੰਸਾਤਮਕ ਭਾਵਨਾ ਹੈ, ਪਰ ਇਕ ਪ੍ਰਕਾਰ ਦਾ ਖੇਦ ਵੀ ਸਪੱਸ਼ਟ ਹੈ, ਤੇ ਇਕ ਵਿਅੰਗਮਈ ਸਹਾਨਭੂਤੀ ਵੀ, ਜਿਹੜੀ ਇਸ ਪ੍ਰਕਾਰ ਦੇ ਪਾਤਰਾਂ ਲਈ ਇਕ ਉਚਿਤ ਭਾਵਨਾ ਹੈ।

ਹਾਂ, ਇਸ ਨਾਵਲ ਵਿਚ ਦੋ ਜਾਂ ਭਾਵੇਂ ਤਿੰਨ ਤੇ ਚਾਰ ਪਾਤਰ ਉਸ ਪ੍ਰਕਾਰ ਉਘੜ ਕੇ ਆਉਂਦੇ ਹਨ, ਜਿਸ ਪ੍ਰਕਾਰ ਇਹ ਨਾਵਲ ਵਿਚ ਉਘੜਨੇ ਚਾਹੀਦੇ ਹਨ, ਅਜਿਹੇ ਨਾਵਲ ਵਿਚ ਜਿਸ ਨੇ ਪੁਸ਼ਤ ਦਰ ਪੁਸ਼ਤ ਪਾਠਕ ਦੀ ਸੁਰਤ ਵਿਚ ਜੀਉਂਦੇ ਰਹਿਣਾ ਹੈ, ਜਿਵੇਂ ਸਪੇਨੀ ਨਾਵਲ, ਦਾਨ ਕੀਹੋਤੇ, ਦਾ ਨਾਇਕ, ਉਸੇ ਨਾਮ ਦਾ ਜੀਉਂਦਾ ਹੈ, ਜਿਵੇਂ ਸ਼ੈਕਸਪੀਅਰ ਦੇ ਨਾਟਕ ਹੈਮਲੈਟ ਦਾ ਨਾਇਕ ਜੀਉਂਦਾ ਹੈ। ਮੈਨੂੰ ਇਸ ਨਾਵਲ ਨੂੰ ਉਹਨਾਂ ਮਹਾਨ ਕ੍ਰਿਤੀਆਂ ਨਾਲ ਤੁਲਨਾ ਦੇਂਦਿਆਂ ਕੋਈ ਸੰਕੋਚ ਨਹੀਂ ਮਹਿਸੂਸ ਹੋ ਰਿਹਾ। ਮੇਰੀ ਜਾਚ ਵਿਚ ਇਹ ਉਨ੍ਹਾਂ ਮਹਾਨ ਕ੍ਰਿਤੀਆਂ ਨਾਲ ਤੁਲਨਾ ਦਾ ਅਧਿਕਾਰੀ ਹੈ।

ਯੂਨਾਨੀ ਦੇਵ ਗਾਥਾ ਵਿਚ ਦੇਵਤਿਆਂ ਦੇ ਟਾਕਰੇ ਵਿਚ ਇਕ ਵਰਗ ਦੇ ਪ੍ਰਤਿਰੋਹੀ ਹਨ-ਜਿਨ੍ਹਾਂ ਨੂੰ ਤਾਈਤਨ (Titans) ਕਿਹਾ ਗਿਆ ਹੈ। ਇਸ ਨਾਵਲ ਵਿਚ ਬਿਸ਼ਨੇ ਤੇ

ਉਸ ਦੀ ਘਰ ਵਾਲੀ ਦਿਆਕੁਰ ਯੂਨਾਨੀ ਦੇਵ ਗਾਥਾ ਦੇ ਅਸੁਰਾਂ ਨਾਲੋਂ ਵਖਰੇ ਸੁਭਾਵ ਦੇ ਜੀਵ ਹਨ, ਉਨ੍ਹਾਂ ਵਿਚ ਇਕ ਮਾਨਵ-ਹਿਤਕਾਰੀ ਭਾਵਨਾ ਹੈ, ਜਿਵੇਂ ਪ੍ਰੋਮੀਥੀਉਸ ਵਿਚ ਜੋ ਜ਼ੂਸ ਦੇਵਤਾ ਦੀ ਅਵਗਿਆ ਕਰਕੇ ਮਨੁੱਖਾਂ ਦੀ ਧਰਤੀ ਵਿਚ ਸਵਰਗ ਵਿਚੋਂ ਅੱਗ ਚੁਰਾ ਲਿਆਇਆ ਸੀ। ਬਿਸ਼ਨਾ ਤੇ ਦਿਆਕੁਰ ਦੇਵਤਿਆਂ ਦੇ ਟਾਕਰੇ ਵਿਚ ਤਾਂ ਨਹੀ, ਇਸ ਬਠਿੰਡੇ ਜ਼ਿਲੇ ਦੇ ਸੇਠਾਂ, ਅਫਸਰਿ-ਮੰਡੀ ਤੇ ਅਦਾਲਤਾਂ ਦੇ ਟਾਕਰੇ ਵਿਚ ਉਸ ਪ੍ਰਕਾਰ ਦੇ ਹੀ ਤਾਈਤਨ ਹਨ।

ਨਾਵਲ ਇਨ੍ਹਾਂ ਤਾਈਤਨਾਂ ਦੇ ਸਰਕਾਰ (ਜ਼ੂਸ ਦੇਵਤਾ) ਦੇ ਕਰਮਚਾਰੀਆਂ ਵਿਚ ਟੱਕਰ ਨਾਲ ਸ਼ੁਰੂ ਹੁੰਦਾ ਹੈ। ਇਕ ਹਾਤੇ ਵਿਚ ਬਿਸ਼ਨਾ, ਦਿਆਕੁਰ ਤੇ ਬਿਸ਼ਨੇ ਦਾ ਛੋਟਾ ਭਾਈ, ਭਗਤਾ, ਘਿਰੇ ਹੋਏ ਹਨ, ਤੇ ਬਾਹਰ ਥਾਣੇਦਾਰ ਤੇ ਸਿਪਾਹੀ ਉਨ੍ਹਾਂ ਨੂੰ ਪਕੜਨ ਲਈ ਆਏ ਹੋਏ ਹਨ, ਤੇ ਉਨ੍ਹਾਂ ਉਦਾਲੇ ਤਮਾਸ਼ਾਈਆਂ ਦੀ ਭੀੜ ਲੱਗੀ ਹੋਈ ਹੈ . . ਜਾਣੋ ਮੂਲਤਾਨ ਦੇ ਕਿਲੇ ਵਿਚ ਮੂਲਰਾਜ ਘਿਰਿਆ ਹੋਇਆ ਹੈ। ਕਿਉਂ ? ਉਹ ਲਾਹੌਰ ਸਰਕਾਰ ਦੇ, ਜਿਹੜੀ ਨਾਮ ਨੂੰ ਦਲੀਪ ਸਿੰਘ ਦੀ ਹੈ, ਪਰ ਅਸਲੀਅਤ ਵਿਚ ਅੰਗਰੇਜ਼ ਸਾਮਰਾਜ ਦੀ ਹੈ, ਨਿਯੁਕਤ ਸੂਬੇਦਾਰ ਨੂੰ ਕਿਲੇ ਦਾ ਕਬਜ਼ਾ ਨਹੀਂ ਦੇਂਦਾ। ਬਿਸ਼ਨਾ ਵੀ ਆਪਣੇ ਇਸ ਹਾਤੇ ਦਾ, ਜਿਥੋਂ ਦੀ ਸਰਕਾਰ ਨੇ ਮੰਡੀ ਦੀ ਸੜਕ ਕਢਣੀ ਹੈ, ਸਰਕਾਰ ਦੇ ਭਵਨਾਂ ਸੜਕਾਂ ਬਣਾਣ ਵਾਲੇ ਵਿਭਾਗ ਨੂੰ ਕਬਜ਼ਾ ਨਹੀਂ ਦੇਂਦਾ। ਪਰ ਅੰਤ ਨੂੰ ਸ਼ਕਤਾ ਜਿਤ ਜਾਂਦਾ ਹੈ। ਪੁਲੀਸ ਵਾਲੇ ਅੰਦਰ ਵੜ ਕੇ ਬਿਸ਼ਨੇ ਤੇ ਭਗਤੇ ਨੂੰ ਹਥਕੜੀਆਂ ਲਗਾਈ ਬਾਹਰ ਲੈ ਆਉਂਦੇ ਹਨ।

"ਲੋ ਬਈ, ਨਗਰ-ਖੇੜਿਆ, ਇਹ ਸਰਕਾਰ ਡਾਕੂ ਫੜ ਕੇ ਲਿਚੱਲੀ ਐ . . ਡਾਕੂ" ਬਿਸ਼ਨਾ ਵਿਅੰਗ ਨਾਲ ਲੋਕ-ਸ਼ਕਤੀ ਪਾਸ ਗਿਲਾ ਕਰਦਾ ਹੈ।

ਬਿਸ਼ਨੇ ਦਾ ਗਿਲਾ ਕੀ ਹੈ ? "ਸਾਥੋਂ ਸਰਕਾਰੀ ਰਿਸ਼ਟਰੀਆਂ 'ਚ ਸਾਡਾ ਲਿਖਿਆ ਘਰ ਸਰਕਾਰ ਨੇ ਮੱਲੋਜ਼ੋਰੀ ਖੋਹਿਆ। ਸਾਨੂੰ ਹਥਕੜੀਆਂ ਲਾ ਕੇ ਡਾਕੂਆਂ ਆਂਗੂ ਫੜਿਆ।"

ਵੱਡਾ ਵਜ਼ੀਰ ਜਿਸ ਪਾਸ ਬਿਸ਼ਨਾ ਫ਼ਰਿਆਦ ਕਰ ਰਿਹਾ ਹੈ, ਉਸਨੂੰ ਦਸਦਾ ਹੈ, "ਪਰ ਜੇ ਸਰਕਾਰ ਨੂੰ ਕਿਸੇ ਵੀ ਜਗ੍ਹਾ ਦੀ ਕਦੇ ਵੀ ਕਿਸੇ ਸੜਕ ਜਾਂ ਸਰਕਾਰੀ ਇਮਾਰਤ ਵਾਸਤੇ ਲੋੜ ਪਵੇ ਤਾਂ ਐਸੀ ਜਗ੍ਹਾ ਖੋਹਣ ਦਾ ਉਹਨੂੰ ਹੱਕ ਹੈ। ਤੈਨੂੰ ਇਹਦਾ ਮੁਆਵਜ਼ਾ ਮਿਲੇਗਾ।"

ਪਰ ਬਿਸ਼ਨਾ ਨਾ ਮੁਆਵਜ਼ਾ ਲੈਣ ਨੂੰ ਤਿਆਰ ਹੈ, ਨਾ ਇਸਦੇ ਬਦਲੇ ਹੋਰ ਭੋਇੰ। ਇਕ ਅੰਗਰੇਜ਼ ਵਾਕਰ, ਜਿਸ ਨਾਲ ਉਸਦਾ ਹੁਣ ਵਾਹ ਪਿਆ ਹੈ, ਬਿਸ਼ਨਾ ਆਪਣੇ ਘਰ ਨੂੰ ਆਪਣਾ ਕਿਲਾ ਸਮਝਦਾ ਹੈ। ਪਰ ਅੰਗਰੇਜ਼ ਸਰਕਾਰ ਉਸਦੇ ਇਸ ਕਿਲੇ ਨੂੰ ਢਾਹੁਣ ਉਤੇ ਤੁਲੀ ਹੋਈ ਹੈ।

ਬਿਸ਼ਨਾ ਤੇ ਭਗਤਾ ਜ਼ਮਾਨਤ ਉਤੇ ਹੀ ਹਨ ਕਿ ਭਗਤਾ, ਬਹੁਤਾ ਆਪਣੀ ਪਤਨੀ, ਕਰਤਾਰੀ ਦਾ ਜਿਚ ਕੀਤਾ ਹੋਇਆ, ਹੁਣ ਵੱਡੇ ਭਾਈ ਨਾਲ ਕੰਮ ਕਰਨ ਨੂੰ ਤਿਆਰ ਨਹੀਂ। ਬਿਸ਼ਨਾ ਤਾੜ ਜਾਂਦਾ ਹੈ ਤੇ ਭਗਤੇ ਦੇ ਸੰਦ ਤੇ ਆਪਣਾ ਸਾਂਝਾ ਕਾਮਾ, ਬੁੱਧਾ, ਉਸ

ਨੂੰ ਦੇ ਦੇਂਦਾ ਹੈ। ਬਿਸ਼ਨਾ ਸਾਰੇ ਜਹਾਨ ਨਾਲ ਕੱਬਾ ਹੈ, ਪਰ ਆਪਣੇ ਛੋਟੇ ਭਾਈ ਨਾਲ ਨਹੀਂ। ਉਸ ਲਈ ਉਹ ਸਭ ਗੱਲ ਆਈ ਗਈ ਕਰਨ ਨੂੰ ਤਿਆਰ ਰਹਿੰਦਾ ਹੈ।

ਦਿਆਕੁਰ ਨਾਲ ਉਸਦੀ ਵੱਡੀ ਸਾਂਝ ਹੈ। ਦੋਹਾਂ ਦੇ ਸੱਤ ਅੰਞਾਣੇ ਹੋ ਕੇ ਮਰ ਗਏ ਹਨ, ਤੇ ਇਸ ਦੁਰਭਾਗ ਨੇ ਉਨ੍ਹਾਂ ਦੀ ਸਾਂਝ ਸਗੋਂ ਪਕੇਰੀ ਕਰ ਦਿੱਤੀ ਹੈ।

ਬਿਸ਼ਨਾ ਸਕਤੀ ਸਰਕਾਰ ਅੱਗੇ ਹਾਰ ਮੰਨ ਲੈਂਦਾ ਹੈ, ਤੇ ਮੰਡੀ ਵਾਲੇ ਹਾਤੇ ਦਾ ਖ਼ਿਆਲ ਛਡ ਕੇ ਕਸਬੇ ਵਿਚਲੇ ਆਪਣੇ ਘਰ ਵਿਚ ਆ ਜਾਂਦਾ ਹੈ। ਇਹ ਘਰ ਕਾਨੂੰਨ ਅਨੁਸਾਰ ਉਸਦਾ ਆਪਣਾ ਨਹੀਂ, ਤੋਤੀ ਮੱਲ ਸੇਠ ਦਾ ਹੈ। ਵੀਹ ਵਰ੍ਹੇ ਪਹਿਲਾਂ ਇਹ ਚਿੱਟਾ ਥਾਂ ਕਿਸੇ ਮੁੱਲ ਦਾ ਨਹੀਂ ਸੀ, ਤੇ ਤੋਤੀ ਮੱਲ ਨੇ ਮਿੰਨਤ ਕਰਕੇ ਬਿਸ਼ਨੇ ਦੇ ਬਾਪ, ਹਰਨਾਮੇ ਨੂੰ ਦੋ ਰੁਪਏ ਕਿਰਾਏ ਦੀ ਲਿਖਤ ਕਰਵਾ ਕੇ ਵਸਦਾ ਰਖਣ ਲਈ ਦੇ ਦਿੱਤਾ ਸੀ, ਤੇ ਕਿਰਾਇਆ ਵੀ ਲੈਣਾ ਨਹੀਂ ਸੀ, ਲਿਖਾਇਆ ਹੀ ਸੀ।

ਬਿਸ਼ਨੇ ਤੇ ਭਗਤੇ ਨੂੰ ਤਿੰਨ ਮਹੀਨੇ ਦੀ ਕੈਦ ਹੋ ਜਾਂਦੀ ਹੈ। ਕਰਤਾਰੀ ਕੋਲ ਉਸਦਾ ਛੋਟਾ ਭਾਈ ਤੇਜਾ ਆ ਰਹਿੰਦਾ ਹੈ, ਪਰ ਕਰਤਾਰੀ ਬਹੁਤ ਦੁਖ ਮਹਿਸੂਸ ਕਰਦੀ ਹੈ ਤੇ ਬਿਸ਼ਨੇ ਨੂੰ ਤੇ ਦਿਆਕੁਰ ਨੂੰ ਗਵਾਂਢਣਾਂ ਪਾਸ ਭੰਡਦੀ ਰਹਿੰਦੀ ਹੈ।

ਦਿਆਕੁਰ ਨੇ ਆਪਣੇ ਵਿਹੜੇ ਵਿਚ ਬੂਟੇ ਤੇਲੀ ਨੂੰ ਇਕ ਕੋਠੜੀ ਵਿਚ ਰਹਿਣ ਨੂੰ ਥਾਂ ਦੇ ਦਿਤੀ ਜਿਸ ਦੇ ਦੋ ਅੰਞਾਣਿਆਂ ਨਾਲ ਉਸਦਾ ਜੀ ਲੱਗਾ ਰਹਿੰਦਾ। ਫਿਰ ਬੁੱਧਾ ਵੀ ਤੇਜੇ ਦਾ ਤੰਗ ਕੀਤਾ ਹੋਇਆ ਭਗਤੇ ਦਾ ਘਰ ਛੱਡ ਕੇ ਦਿਆਕੁਰ ਦੇ ਹੀ ਆ ਗਿਆ ਤੇ ਉਥੇ ਕੰਮ ਕਰਨ ਲਗ ਪਿਆ। ਪਰ ਦਿਆਕੁਰ ਉਸ ਪਾਸੋਂ ਕੁਝ ਲੈਂਦੀ ਨਹੀਂ ਸੀ। ਉਸ ਦੇ ਗੁਜ਼ਾਰੇ ਲਈ ਰਿਹੜੀਆਂ ਦਾ, ਜਿਹੜੀਆਂ ਬਿਸ਼ਨੇ ਨੇ ਬਣਾ ਕੇ ਕਾਨ੍ਹੀਏ ਵਰਗਿਆਂ ਨੂੰ ਕਰਾਏ ਉਤੇ ਦਿਤੀਆਂ ਹੋਈਆਂ ਸਨ, ਕਿਰਾਇਆ ਹੀ ਕਾਫ਼ੀ ਸੀ।

ਹੁਣ ਦਿਆਕੁਰ ਵਿਚ ਕੋਈ ਬਾਬਾ ਆਉਣ ਲਗ ਪਿਆ ਤੇ ਉਹ ਤਕਰੀਬਨ ਹਰ ਰਾਤ 'ਖੇਡਣ' ਲਗ ਪਈ। ਉਚੀ ਉਚੀ ਬੋਲਦੀ ਤੇ ਆਪਣੇ ਵਿਰੋਧੀਆਂ ਨੂੰ ਗਾਲ੍ਹਾਂ ਕਢਦੀ। ਦਿਆਕੁਰ ਦੇ ਜੀਵਨ ਵਿਚ ਇਹ ਕਠੋਰ ਮੋੜ ਲਿਆ ਕੇ ਗੁਰਦਿਆਲ ਸਿੰਘ ਨੇ ਬਿਸ਼ਨੇ ਦੀ ਕਹਾਣੀ ਨੂੰ ਹੋਰ ਤ੍ਰਾਸਦੀਮਈ ਬਣਾ ਦਿਤਾ ਹੈ। ਪਰ ਦਿਆਕੁਰ ਹੁਣ ਜਾਣੋਂ ਬੁਤ ਬਣ ਗਈ ਹੈ, ਜੋ ਇਸ ਸਾਊ ਜੱਗ ਵਿਚ ਬਿਸ਼ਨੇ ਦਾ ਜਾਂ ਦਿਆਕੁਰ ਦਾ ਮੁਢ ਤੋਂ ਹੀ ਠੀਕ ਰੂਪ ਸੀ।

ਪਰ ਕਰਤਾਰੀ ਵਲ ਦਿਆਕੁਰ ਦਾ ਵਰਤਾਰਾ ਹੁਣ ਵੀ ਦੇਵਤਿਆਂ ਵਰਗਾ ਹੀ ਸੀ। ਉਹ ਕਰਤਾਰੀ ਦੇ ਪੁਤਰਾਂ ਨੂੰ ਆਪਣੇ ਪੁਤਰ ਸਮਝ ਕੇ ਪਿਆਰ ਕਰਦੀ ਸੀ। ਕਰਤਾਰੀ ਨੂੰ ਉਸਦਾ ਭਾਈ ਤੇਜਾ ਵੀ ਛਡ ਗਿਆ ਤੇ ਉਹ ਖਰਚ ਤੋਂ ਤੰਗ ਹੋ ਗਈ ਤਾਂ ਦਿਆਕੁਰ ਨੇ ਮਣ ਪੱਕੀ ਕਣਕ ਬਿਨਾਂ ਮੰਗੇ ਹੀ ਬੁੱਧੇ ਹੱਥੀਂ ਭੇਜ ਦਿਤੀ।

ਬਿਸ਼ਨਾ ਤੇ ਭਗਤਾ ਕੈਦ ਕੱਟ ਕੇ ਆ ਗਏ। ਭਗਤੇ ਨੇ ਬਹੁਤ ਦਿਲ ਛਡਿਆ ਹੋਇਆ ਸੀ ਤੇ ਕਰਤਾਰੀ ਉਸ ਨਾਲ ਲੜਦੀ ਰਹਿੰਦੀ ਸੀ। ਬਿਸ਼ਨੇ ਨੇ ਬੁੱਧੇ ਨੂੰ ਫਿਰ ਉਸ ਪਾਸ ਭੇਜ ਦਿੱਤਾ ਤੇ ਭਗਤੇ ਨੂੰ ਘਰ ਛੱਡ ਕੇ "ਬਾਹਰਲੀ ਛੜਕ ਤੇ ਚੰਦੂ ਕੇ ਨਹੁਰੇ ਵਿਚ ਆਪਣਾ ਕਾਰਖਾਨਾ ਖੋਲ੍ਹ ਲੈਣ ਦੀ ਸਲਾਹ ਦਿੱਤੀ ਜਿਥੇ ਉਹ ਕਰਤਾਰੀ ਦੇ ਕਲੇਸ਼ ਤੋਂ ਬਚ

ਕੇ ਕੰਮ ਕਰ ਸਕੇਗਾ। ਭਗਤੇ ਨੇ ਇਹ ਸਲਾਹ ਮੰਨ ਲਈ, ਤੇ ਉਸਦਾ ਕੰਮ ਥੋੜੇ ਦਿਨਾਂ ਵਿਚ ਹੀ ਚੰਗਾ ਚਲਣ ਲਗ ਪਿਆ। ਕਾਰਣ ਇਹ ਕਿ ਭਗਤਾ ਕੋਈ ਤਾਈਤਨ ਨਹੀਂ ਸੀ।

ਬਿਸ਼ਨੇ ਤਾਈਤਨ ਉਤੇ 'ਦੇਵਤਿਆਂ' ਨੇ ਫਿਰ ਦੂਜੀ ਵਾਰ ਮੁਹਿੰਮ ਚੜ੍ਹਾ ਦਿੱਤੀ। ਤੋਤੀ ਸੇਠ ਨੇ ਆਪਣਾ ਹਾਤਾ ਉਸ ਨੂੰ ਖਾਲੀ ਕਰਨ ਲਈ ਆਖਿਆ। ਝਗੜਾ ਵਧ ਗਿਆ ਤੇ ਬਿਸ਼ਨੇ ਨੂੰ ਫਿਰ ਦੋ ਮਹੀਨੇ ਦੀ ਕੈਦ ਹੋ ਗਈ।

ਇਹ ਖ਼ਬਰ ਸੁਣ ਕੇ ਭਗਤਾ ਵੀ ਉਦਾਸ ਹੋ ਗਿਆ। ਉਸਨੇ ਤੋਤੀ ਦੇ ਦੱਸੇ ਤੋਂ ਸਰਕਾਰ ਪਾਸੋਂ ਪਹਿਲੇ ਖੁੱਸੇ ਹਾਤੇ ਦੇ ਅੱਧ ਬਦਲੇ ਵੀਹ ਮਰਲੇ ਥਾਂ ਹੋਰ ਲੈ ਲਈ ਸੀ। ਇਸ ਵਿਚੋਂ ਤੇਰਾਂ ਮਰਲੇ ਤੋਤੀ ਨੂੰ ਦੇ ਕੇ ਉਸਨੇ ਬਿਸ਼ਨੇ ਦਾ ਰਹਿਣ ਵਾਲਾ ਹਾਤਾ ਤੋਤੀ ਤੋਂ ਲੈ ਲਿਆ, ਤੇ ਬੁੱਧੇ ਰਾਹੀਂ ਬਿਸ਼ਨੇ ਨੂੰ ਕੈਦ ਵਿਚ ਹੀ ਸੁਨੇਹਾ ਭੇਜਿਆ ਕਿ ਹੁਣ ਉਹ ਝਗੜੇ ਬਖੇੜੇ ਛਡ ਕੇ ਆਪਣੇ ਘਰ ਆ ਬੈਠੇ। ਉਸ (ਭਗਤੇ) ਪਾਸ ਬਿਸ਼ਨੇ ਤੇ ਦਿਆਕੁਰ ਨੂੰ ਬਿਠਾ ਕੇ ਖੁਆਣ ਦੀ ਵੀ ਸਮਰਥਾ ਹੋ ਗਈ ਹੈ।

ਪਰ ਬਿਸ਼ਨਾ ਇਹ ਗੱਲ ਕਿਥੋਂ ਮੰਨਣ ਵਾਲਾ ਸੀ। ਉਹ ਜੇਲ੍ਹ ਤੋਂ ਵਾਪਸ ਆਇਆ ਤਾਂ ਸਰਸਰੀ ਹਾਲ ਪੁੱਛ ਦੱਸ ਕੇ ਦਿਆਕੁਰ ਨੂੰ ਕਹਿਣ ਲਗਾ, "ਆ ਫੇਰ ਹੁਣ ਏਥੋਂ ਚਲੀਏ . ."

ਤੇ ਦੋਵੇਂ ਜੈਕਾਰਾ ਲਾਗਾ ਕੇ ਘਰੋਂ ਨਿਕਲ ਗਏ। ਮੈਂ ਇਉਂ ਸੋਚਿਆ ਕਿ ਨਾਵਲ ਹੁਣ ਇੱਥੇ ਮੁੱਕ ਜਾਣਾ ਚਾਹੀਦਾ ਸੀ, ਤੇ ਗੁਰਦਿਆਲ ਸਿੰਘ ਹੁਣ ਐਵੇਂ ਕਹਾਣੀ ਨੂੰ ਲਮਕਾਵੇਗਾ। ਪਰ ਨਹੀਂ। ਇਸ ਨਾਵਲ ਨੇ ਸ਼ਾਹਕਾਰ ਤਾਂ ਹਾਲੀਂ ਬਣਨਾ ਸੀ, ਤੇ ਸ਼ਾਇਦ ਗੁਰਦਿਆਲ ਸਿੰਘ ਤੋਂ ਬਾਹਰਾ ਹੋ ਕੇ।

ਬਿਸ਼ਨਾ ਤੇ ਦਿਆਕੁਰ ਪਿੰਡ ਜਾ ਵਸਦੇ ਹਨ, ਤੇ ਉਥੇ ਪੰਜਾ ਕੁ ਘਰਾਂ ਦੀ ਸੇਪੀ ਕਰ ਲੈਂਦੇ ਹਨ। ਬਿਸ਼ਨੇ ਦਾ ਕੱਬਾਪਣ ਮੰਡੀ ਵਿਚ ਤਾਂ ਖਿਆਤ ਸੀ ਹੀ। ਉਹ ਨਾ ਕੇਵਲ ਸਰਕਾਰ ਨਾਲ ਕੱਬਾ ਵਰਤਿਆ ਸੀ, ਸੇਠਾਂ ਨਾਲ ਕੱਬਾ ਸੀ, ਆਪਣੇ ਗ਼ਰੀਬ ਮਿਤਰਾਂ, ਹੇੜੀਏ, ਕਾਨ੍ਹੀਏ, ਆਦਿ ਨਾਲ ਵੀ ਕੱਬਾ ਸੀ। ਦਿਆਕੁਰ ਉਸ ਤੋਂ ਇਕ ਚੰਦ ਵਧ ਸੀ। ਉਸ ਤੋਂ ਵੀ ਬਾਹਮਣੀਆਂ ਖਤਰਾਣੀਆਂ ਸਭ ਡਰਦੀਆਂ ਸਨ। ਇਸ ਪਿੰਡ ਵਿਚ ਆ ਕੇ ਵੀ ਉਸ ਦਾ ਕੱਬਾਪੁਣਾ ਨਾ ਗਿਆ। ਸੁਰਜਨ ਜੱਟ, ਸਾਹਨ ਵਰਗਾ, ਜਿਨੂੰ "ਸਣ ਵਰਗੀ ਉਲਝੀ ਦਾਹੜੀ, ਮੋਟੇ ਭਾਰੇ ਅੰਗ ਤੇ ਵਧਿਆ ਢਿੱਡ" ਕਰ ਕੇ ਪਿੰਡ ਦੇ ਲੋਕ ਸੁਰਜਣ ਰਿੱਛ ਆਖਦੇ ਸਨ, ਉਸ ਪਾਸੋਂ ਚੋ ਬਣਵਾਣ ਆਉਂਦਾ ਹੈ। ਪਰ ਉਸਦਾ ਧੜੱਮ ਦੇ ਕੇ ਲੱਕੜ ਬਿਸ਼ਨੇ ਦੇ ਪੈਰਾਂ ਵਿਚ ਸੁੱਟਣਾ ਤੇ ਅੜਬ ਜਿਹਾ ਬੋਲ ਬਿਸ਼ਨੇ ਦੇ ਕੱਬ ਨੂੰ ਭੜਕਾ ਦੇਂਦੇ ਹਨ। ਉਹ "ਸੁਰਜਣ ਦੀ ਗੱਲ ਪੂਰੀ ਹੋਣ ਤੋਂ ਪਹਿਲਾਂ ਹੀ . . ਡਾਹਣਾ ਚੁਕੇ ਕੇ ਖੜਾ ਹੋ ਗਿਆ" . . . ਤੇ ਫਿਰ ਸੁਰਜਣ ਦੇ ਪੁੱਛਣ ਉਤੇ ਉਹ ਚੁਪ ਕੀਤਾ ਉਵੇਂ ਡਾਹਣਾ ਚੁਕੀ ਬੂਹੇ ਵਲ ਤੁਰਿਆ ਆਇਆ ਤੇ ਗਲੀ ਵਿਚ ਆ ਕੇ ਉਹਨੇ ਸਾਰੇ ਜ਼ੋਰ ਨਾਲ ਡਾਹਣਾ ਦੂਰ ਵਗਾਹ ਮਾਰਿਆ ਅਤੇ ਗੱਜਵੀਂ ਆਵਾਜ਼ ਵਿਚ ਬੋਲਿਆ, "ਜੇ ਬੰਦੇ ਦਾ ਪੁੱਤ ਐਂ ਤਾਂ ਮੇਰੇ ਘਰੋਂ ਬਾਹਰ ਹੋ ਜਾ, ਨਹੀਂ ਗਿੱਟੇ ਭੰਨ ਦੂੰ . . " ਸੁਰਜਣ ਹੱਕਾ ਬੱਕਾ ਰਹਿ

ਗਿਆ ਤੇ ਬੁੜ ਬੁੜ ਕਰਦਾ ਆਪਣਾ ਡਾਹਣਾ ਚੁਕ ਕੇ ਚਲਾ ਗਿਆ। ਬਿਸ਼ਨਾ ਹਾਲੀ ਵੀ ਹਾਰਿਆ ਨਹੀਂ। "ਇਹ ਲੋਕ; ਕਾਲੀਆ, ਸਾਨੂੰ ਵਗਾਰੀ ਸਮਝਦੇ ਐ; ਬਿਸ਼ਨੇ ਨੇ ਆਪਣੇ ਕੋਲ ਬੈਠਣ ਉਠਣ ਵਾਲੇ ਅੰਨ੍ਹੇ ਰਾਮੇ ਅਕਾਲੀ ਪਾਸ ਗਿਲਾ ਕੀਤਾ। ਆਪ ਚਾਹੇ ਜੱਟ ਵਾਈ ਜਹਾਜ ਬਣਵਾ ਲੈ; ਯਾਦ ਚੇਤੇ ਵੀ ਨੀ ਰਖਦਾ, ਪਰ ਅਸੀਂ ਜੇ ਖੇਤੋਂ ਪੱਠਿਆਂ ਦੀ ਭਰੀ ਕਿਤੋਂ ਵੱਢ ਲਿਆਈਏ ਤਾਂ ਸੱਤ ਜਨਮ ਨੀ ਭੁਲਦਾ।"

ਦਿਆਕੁਰ 'ਖੇਡਣਾ' ਭੁਲ ਗਈ ਸੀ। ਉਸ ਦੀਆਂ ਅੱਖਾਂ ਵਿਚ ਮੋਤੀਆ ਉਤਰ ਆਇਆ ਸੀ। ਆਟਾ ਗੁੰਨ੍ਹਦੀ ਤੋਂ ਉਸ ਤੋਂ ਆਪਣੇ ਉਦਾਲੇ ਪਾਣੀ ਡੁਲ੍ਹ ਕੇ ਚਿਕੜ ਹੋ ਜਾਂਦਾ ਸੀ।

ਪਰ ਇਸ ਪਿੰਡ ਵਿਚ ਵੀ ਇਨ੍ਹਾਂ ਨੂੰ ਇਕ ਭਗਤ ਪਰਿਵਾਰ ਮਿਲ ਗਿਆ, ਸੰਤੂ ਜੱਟ ਤੇ ਉਸਦੀ ਘਰ ਵਾਲੀ। ਸੰਤੂ ਨੂੰ ਨਿੱਕੇ ਹੁੰਦੇ ਨੂੰ ਬਿਸ਼ਨਾ ਸੰਨ੍ਹੀਆਂ ਨਾਲ ਕੁੱਟਦਾ ਹੁੰਦਾ ਸੀ। ਪਰ ਹੁਣ ਸੰਤੂ ਤੇ ਉਸ ਦਾ ਪਰਿਵਾਰ ਬਿਸ਼ਨੇ ਤੇ ਦਿਆਕੁਰ ਨੂੰ ਆਪਣੇ ਵਡੇਰੇ ਮੰਨੀ ਬੈਠੇ ਸਨ। "ਬਿਸ਼ਨੇ ਤੇ ਦਿਆਕੁਰ ਨੇ ਕਦੇ ਉਹਨਾਂ ਦੇ ਕੀਤੇ ਦੀ ਸੁੱਕੀ ਸ਼ਾਬਾਸ਼ੇ ਵੀ ਘੱਟ ਹੀ ਦਿਤੀ ਸੀ, ਪਰ ਤਾਂ ਵੀ ਉਹ ਸਾਰਾ ਟੱਬਰ ਦਿਨ ਰਾਤ ਉਹਨਾਂ ਦੇ ਅੱਗੇ ਪਿਛੇ ਤੁਰੇ ਫਿਰਦੇ। ਉਹਨਾਂ ਨੇ ਏਨਾ ਮੋਹ ਪਾ ਲਿਆ ਸੀ ਕਿ ਦਿਆਕੁਰ ਤੇ ਬਿਸ਼ਨੇ ਦੋਹਾਂ ਨੂੰ ਹੀ ਕਦੇ ਕਦੇ ਸੱਚੀਂ ਵਿਸਰ ਜਾਂਦਾ ਕਿ ਉਹਨਾਂ ਦੇ ਆਪਣਾ ਕੋਈ ਪੁੱਤ-ਧੀ ਨਹੀਂ ਸੀ।"

ਪਰ ਹੋਰਾਂ ਨਾਲ ਉਸਦਾ ਵਰਤਾਰਾ ਕੁਝ ਵੱਖਰਾ ਸੀ। ਉਸਦੀ ਸੇਪੀ ਵਾਲੇ 'ਪੰਜਾਂ ਵਿਚੋਂ ਵੀ ਤਿੰਨ ਘਰ ਉਹਦੇ ਨਾਲ ਉਹਦੀ ਅੜਬਾਈ ਉਤੇ ਔਖੇ ਹੀ ਰਹਿੰਦੇ ਸਨ। . . ਭਾਵੇਂ ਕਦੇ ਉਹਨੇ ਕਿਸੇ ਨੂੰ ਬਿਨਾਂ ਗੱਲੋਂ ਅਲਡੋਂ ਬੋ ਨਹੀਂ ਸੀ ਆਖੀ, ਪਰ ਤਾਂ ਵੀ ਲੋਕ ਉਸ ਕੋਲੋਂ ਤ੍ਰਹਿੰਦੇ ਸਨ।"

ਅੰਤ ਦਿਆਕੁਰ ਨੂੰ ਲੈ ਜਾਣ ਵਾਲੀ ਬੀਮਾਰੀ ਲੱਗ ਗਈ। "ਪਹਿਲਾਂ ਜੋੜਾਂ ਵਿਚ ਪੀੜਾਂ ਪੈਣ ਲੱਗ ਪਈਆਂ ਤੇ ਗਿੱਟੇ ਗੋਡਿਆਂ ਉਤੇ ਸੋਜ ਆ ਗਈ। ਫੇਰ ਤਾਪ ਚੜ੍ਹਨ ਲੱਗ ਪਿਆ। . . ਦਸਾਂ ਪੰਦਰਾਂ ਦਿਨਾਂ ਵਿਚ ਉਹਦੇ ਸਰੀਰ ਦਾ ਸਾਰਾ ਮਾਸ ਜਿਵੇਂ ਸੂਤਿਆ ਗਿਆ ਤੇ ਹੱਡ ਹੀ ਹੱਡ ਰਹਿ ਗਏ, ਜਾਂ ਗਿੱਟਿਆਂ-ਗੋਡਿਆਂ ਉਤੇ ਸੋਜ ਰਹਿ ਗਈ।

ਇਨ੍ਹਾਂ ਦਿਨਾਂ ਵਿਚ ਹੀ ਬੁੱਧਾ ਉਥੇ ਆ ਧਮਕਦਾ ਹੈ। "ਉਸ ਦੇ ਹੱਥ ਵਿਚ ਡੰਗੋਰੀ ਸੀ, ਇਕ ਬਾਂਹ ਟੁੱਟੀ ਹੋਈ ਤੇ ਮੂੰਹ ਉਤੇ ਇਕੋ ਸ਼ੀਸ਼ੇ ਵਾਲੀ ਐਨਕ ਸੀ।"

"ਹੁਣ ਤਾਂ; ਬੁੱਧਿਆ, ਦਿਆਕੁਰ ਦੀ ਵਾਜ ਦੋਹੇ ਲੈਣ ਆਲੀ ਹੁੰਦੀ ਜਾਂਦੀ ਐ," ਬਿਸ਼ਨੇ ਨੇ ਦਿਆਕੁਰ ਦੇ ਪਾਣੀ ਮੰਗਣ ਦੀ ਵਾਜ ਦੀ ਨਕਲ ਲਾਹੁੰਦਿਆਂ ਆਖਿਆ। ਪਰ ਇਹ ਮਖੌਲ ਪਿਆਰ ਦਾ ਭਰਿਆ ਹੋਇਆ ਸੀ।

ਭਗਤਾ ਕਦੀ-ਕਦਾਈਂ ਵਰ੍ਹੇ ਛਿਮਾਹੀ ਭਾਈ ਭਰਜਾਈ ਦੀ ਖ਼ਬਰ ਸਾਰ ਲੈਣ ਆਉਂਦਾ ਸੀ। ਅੰਤਿਮ ਵਾਰ ਜਦ ਉਹ ਦਿਆਕੁਰ ਦੀ ਖ਼ਬਰ ਨੂੰ ਆਇਆ ਤਾਂ ਬਿਸ਼ਨੇ ਤੋਂ ਬਾਹਰੀ ਹੀ ਦਿਆਕੁਰ ਨੇ "ਭਗਤੇ ਨੂੰ, ਡਰਦਿਆਂ ਡਰਦਿਆਂ, ਪਰ ਨਹੋਰੇ ਜਿਹੇ ਨਾਲ ਕਾਲੇ ਤੇ ਮਾਘੀ (ਭਗਤੇ ਦੇ ਪੁੱਤਰਾਂ) ਨੂੰ ਇਕ ਵਾਰ ਮਿਲਣ ਦੀ ਸੱਧਰ ਦੱਸੀ . . .। ਭਗਤਾ ਤਿੰਨ ਚਾਰ ਦਿਨਾਂ ਤਾਈਂ ਸਾਰੇ ਟੱਬਰ ਸਣੇ ਆਉਣ ਦਾ ਇਕਰਾਰ

ਵੀ ਕਰ ਗਿਆ ਸੀ । ਪਰ ਏਨੇ ਦਿਨ ਦਿਆਕੁਰ ਉਹਨਾਂ ਨੂੰ ਉਡੀਕ ਨਾ ਸਕੀ। . . . ਉਡੀਕਣ ਦੀ ਦੇਹ ਵਿਚ ਹਿੰਮਤ ਨਹੀਂ ਸੀ ਰਹੀ। ਤੇ ਓਦੂੰ ਅਗਲੇ ਦਿਨ, ਰਾਤ ਨੂੰ ਹੀ ਉਹ ਪੂਰੀ ਹੋ ਗਈ।

"ਦਿਆਕੁਰ ਨੂੰ . . ਲਾਂਬੂ ਲਾਉਣ ਤਾਈਂ ਬਿਸ਼ਨਾ ਆਪਣੇ ਸੁਭਾ ਅਨੁਸਾਰ ਬੇਪਰਵਾਹੀ ਨਾਲ ਹੱਸ ਹੱਸ ਗੱਲਾਂ ਕਰਦਾ ਫਿਰਿਆ। . . . ਪਿੰਡ ਦੇ ਬੰਦੇ, ਤੀਵੀਆਂ ਅਫ਼ਸੋਸ ਕਰਨ ਲਈ ਆਉਂਦੇ ਰਹੇ ਪਰ ਜੇ ਕੋਈ ਮਾੜੀ ਮੋਟੀ ਉਦਾਸ ਗੱਲ ਕਰਦਾ ਤਾਂ ਬਿਸ਼ਨਾ ਬੇਪਰਵਾਹੀ ਨਾਲ ਆਖਦਾ, "ਸਭ ਨੇ ਓਥੇ ਜਾਣੈ, ਦੋ ਦਿਨ ਅੱਗੋਂ ਕੀ, ਪਿੱਛੋਂ ਕੀ ... ਨਾਲੇ ਹੁਣ ਹੌਲਾ ਜਿਹਾ ਹੋ ਕੇ ਮੈਂ ਆਪਣੀ ਤਿਆਰੀ ਚੰਗੀ ਕਰ ਲੂੰ।"

ਪਰ ਇਸ ਤਿਆਰੀ ਦੌਰਾਨ ਬਿਸ਼ਨੇ ਨੂੰ ਇਕ ਵਾਰੀ ਹੋਰ ਹਾਰਨਾ ਪੈਂਦਾ ਹੈ। ਦਿਆਕੁਰ ਦੇ ਮਰ ਜਾਣ ਪਿੱਛੋਂ ਭਗਤਾ ਆ ਕੇ ਪੈਂਚਾਂ ਰਾਹੀਂ ਬਿਸ਼ਨੇ ਨੂੰ ਪਰਤ ਕੇ ਉਸ ਦੇ ਪਾਸ ਜਾਣ ਲਈ ਮਨਾ ਲੈਂਦਾ ਹੈ। ਭਗਤੇ ਨੇ ਆਪਣੇ ਪਿਤਾ ਵਾਲੇ ਘਰ ਵਿਚ ਬਿਸ਼ਨੇ ਦੇ ਹਿੱਸੇ ਵਾਲੇ ਥਾਂ ਉਸ ਲਈ ਇਕ ਕੋਠੜੀ ਬਣਾ ਦਿੱਤੀ ਹੋਈ ਸੀ। ਪਰ ਬਿਸ਼ਨਾ ਉਥੇ ਰਹਿਣਾ ਨਾ ਮੰਨਿਆ ਤੇ ਬਾਹਰਲੇ ਘਰ ਵਿਚ ਕੋਠੜੀ ਪਵਾ ਲਈ। ਇੱਥੇ ਰੋਟੀ ਉਸ ਨੂੰ ਦੋ ਵੇਲੇ ਭਗਤੇ ਦੇ ਘਰੋਂ ਆ ਜਾਂਦੀ, ਬਹੁਤੀ ਵਾਰੀ ਕਾਲੇ ਦੇ ਹੱਥ ਜਿਹੜਾ ਬਿਸ਼ਨੇ ਦੇ ਆਪਣੇ ਕਹੇ ਅਨੁਸਾਰ ਹੁਣ 'ਪੱਕਾ ਕਾਰੀਗਰ' ਬਣ ਗਿਆ ਸੀ।

ਇਥੇ ਗੁਰਦਿਆਲ ਸਿੰਘ ਬਿਸ਼ਨੇ ਦੇ ਉਸ ਸੁਭਾਵ ਨੂੰ ਜਿਹੜਾ ਉਸਨੇ ਚੰਦ ਦੇ ਅਨ੍ਹੇਰੇ ਪਾਸੇ ਵਾਂਗਰ ਆਮ ਲੋਕਾਂ ਕੋਲੋਂ ਲੁਕਾਈ ਰਖਿਆ ਸੀ, ਦਿਖਾਂਦਾ ਹੈ। ਕਾਲੇ ਦੇ ਦੱਸਣ ਅਨੁਸਾਰ ਮਾਘੀ ਅੱਠਵੀਂ ਵਿਚ ਪੜ੍ਹਦਾ ਸੀ। ਅਲੱਥ ਮੁੰਡਿਆਂ ਨਾਲ ਰਲ ਕੇ ਦਾਰੂ ਪੀ ਲੈਂਦਾ ਹੈ ; ਬੱਤੀਆਂ ਜਿਹੜੀਆਂ ਪਹਿਲਾਂ ਚੋਰੀ ਪੀਂਦਾ ਸੀ, ਹੁਣ ਉਜਾਗਰ ਪੀਣ ਲੱਗ ਗਿਆ ਹੈ।

ਬਿਸ਼ਨੇ ਨੂੰ ਰੋਟੀ ਦੇਣ ਕਦੀ ਕਦੀ ਮਾਘੀ ਵੀ ਆ ਜਾਂਦਾ। ਪਰ ਉਹ ਤਾਏ ਨਾਲ ਗੱਲਾਂ ਕੋਈ ਨਾ ਕਰਦਾ, ਰੋਟੀ ਫੜਾ ਕੇ ਚੁਪ ਕੀਤਾ ਮੁੜ ਜਾਂਦਾ। ਪਰ ਫਿਰ ਵੀ ਬਿਸ਼ਨੇ ਨੂੰ ਮਾਘੀ ਚੰਗਾ ਲਗਦਾ ਸੀ। ਬਿਸ਼ਨਾ ਇਸ ਦਾ ਕਾਰਣ ਸਮਝ ਨਹੀਂ ਸਕਦਾ ਸੀ, ਪਰ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਬਿਸ਼ਨੇ ਦੇ ਹੀ ਮਿਰਲੱਥ ਸੁਭਾ ਨੇ ਮਾਘੀ ਵਿਚ ਇਕ ਦੂਜਾ ਰੂਪ ਧਾਰਨ ਕਰ ਲਿਆ ਸੀ। ਤੇ ਇਹ ਰੂਪ ਇਕ ਦਿਨ ਨਿਖਰ ਕੇ ਬਿਸ਼ਨੇ ਦੇ ਸਾਹਮਣੇ ਆ ਗਿਆ ਜਦੋਂ ਮਾਘੀ ਸ਼ਰਾਬੀ ਹੋਇਆ ਉਸਦੀ ਕੋਠੜੀ ਵਿਚ ਆ ਗਿਆ, ਤੇ ਬਿਸ਼ਨੇ ਨੇ ਉਸ ਵੱਲ ਵਿਅੰਗ ਜਿਹੇ ਨਾਲ ਵੇਖਦਿਆਂ ਆਪ ਵੀ ਉਸ ਦੇ ਜ਼ੋਰ ਪਾਣ ਉਤੇ ਤਿੰਨ ਗਲਾਸੀਆਂ ਪੀ ਲਈਆਂ।

ਸਾਵਣ ਦਾ ਮਹੀਨਾ ਮੁਕਣ ਵਾਲਾ ਸੀ। ਸ਼ਰਾਬੀ ਮਾਘੀ ਟੁੱਟੀ ਫੁੱਟੀ ਹਿੰਦੀ ਵਿਚ ਹਾਸੇ ਦੀ ਬੋਲੀ ਵਿਚ, ਕਹਿਣ ਲੱਗਾ, 'ਤਾਇਆ, ਤਾਊ ਜੀ . . . ਜੋ ਹੈ ਸਲਾਹ ਤੋ, ਆਜ ਤੋ ਸਰਦੀ ਕੋ ਮੂਸਮ ਹੈ...ਠਾਂਡ ਹੈ..." ਫਿਰ ਪੰਜਾਬੀ ਵਿਚ, ਐਨਾ ਚਿਰ ਲਾਊਂ, ਐਨਾ ਚਿਰ! ਹੁਣੇ ਕੱਢ ਲਿਆਊਨੈ . . ਛੂਹ-ਮੰਤਰ ਮਾਰ ਕੇ, ਹੁਕਮ ਕਰੋ ਸਹੀ . . ।"

ਬਿਸ਼ਨੇ ਦੇ ਚਿਹਰੇ ਉਤੇ ਹੈਰਾਨੀ ਦੇ ਚਿੰਨ੍ਹ ਦੇਖ ਕੇ ਮਾਘੀ ਬੋਲਿਆ, "ਮੇਰਾ ਮਤਲਬ ਹੈ . . ਬਾਰਸ਼ ਹੋ ਰਹੀ ਹੈ . . ਠੰਡ ਹੈ, ਹਵਾ ਚਲਦੀ ਹੈ . . ਕੋਈ-ਕੋਈ-ਕੋਈ ਦੁਆਈ ਬੂਟੀ ਹੋ ਜੇ . . । ਇਬ ਤੋ ਸਮਝੇ ਤਾਇਆ ਸਾਹਿਬ, ਕਿ ਨਹੀਂ?"

ਮਾਘੀ ਦਾ ਜੀਵਨ ਦਰਸ਼ਨ, ਆਪਣੇ ਕਿਸੇ ਮਾਸਟਰ ਦੇ ਕਹੇ 'ਬਈ ਕਮਾਓ ਬੀ, ਖਾਓ ਬੀ' ਤੋਂ ਕੁਝ ਅਗੇਰੇ ਜਾਂਦਾ ਹੈ । ਉਸ ਅਨੁਸਾਰ 'ਪਰ ਨਿਰਾ ਕਮਾਓ ਜਾਂ ਨਿਰਾ ਖਾਓ ਦੀ, ਇਹ ਗੱਲ ਬੜੀ ਕਮੀਨੀ ਹੈ . . '

"ਅਸਲ ਮੇਂ, ਤਾਇਆ ਜੀ, ਇਹ ਲੋਕ ਬਿਲਕੁਲ ਬੁੱਧੂ ਹੈਂ । ਨਾ ਇਹਨਾਂ ਨੂੰ ਅਕਲ ਹੈ ਨਾ ਮੌਤ । ਸਾਡੇ ਪਿਓ ਸਾਹਿਬ ਨੇ ਪਿਛਲੇ ਸਾਲ ਲੱਕੜ ਦੀ ਇਕ ਗੱਡੀ ਲਿਆਂਦੀ, ਜਗਾਧਰੀ ਤੋਂ । ਠੱਲ੍ਹੇ- ਓਸ ਢਿੱਡਲ ਕਰਿਆੜ ਤੋਂ ਦੋ ਹਜ਼ਾਰ ਰੁਪਈਆ ਫੜ ਲਿਆ- ਵਿਆਜ ਤੇ ਵੀ ਨੀ ਲਿਆ, ਉਹਦਾ ਖਸਮ ਦਾ, ਹਿੱਸਾ ਈ ਗੱਡੀ 'ਚ ਪੁਆ ਲਿਆ । ਚੰਮ ਆਪਣਾ ਲੁਹਾਇਆ ਤੇ ਤੀਜਾ ਹਿੱਸਾ ਓਸ ਕਰਿਆੜ ਨੂੰ ਘਰੇ ਬੈਠੇ ਨੂੰ ਦਿੱਤਾ . . ਤੇ . . ਤੇ ਅਜੇ ਓਹਦਾ ਹਜ਼ਾਰ ਖੜ੍ਹਾ । ਘਰੇ ਪੈਸੇ ਪਏ ਐ, ਦਿੰਦਾ ਨੀ । ਉਹਨਾਂ ਦਾ ਵਿਆਜ ਜਿਹੜਾ ਪੈਂਦੇ, ਜਿਹੜੀ ਬਗਾਰ ਉਹ ਉਤੋਂ ਉਤੋਂ ਕਰੇਂਦੇ ਉਹ ਅਲਹਿਦਾ ਦੀ. . ਢਿੱਡ ਕਢ੍ਹ. ਧੋਤੀ ਦਾ ਪੱਲਾ ਫੜ ਕੇ ਨਿੱਤ ਆ ਖੜ੍ਹ, "ਭਗਤ ਸਿਆਂ, ਸਾਡੀ ਮਹਿੰ ਦੀ ਖੁਰਲੀਂ ਦੇ ਪੱਤੀਆਂ ਲਾਉਨੀਆਂ ਸੀ, ਭਗਤ ਸਿਆਂ, ਸਾਡੇ ਹਾਤੇ ਦੀ ਕੋਠਰੀ ਨੂੰ ਤਖ਼ਤੇ ਲਾਉਨੇ ਸੀ, ਭਗਤ ਸਿਆਂ, ਸਾਡੀ ਬਹੂ ਆਸਤੇ ਬਾਪਾਂ ਬਨਾਉਨਾ ਸੀ . . ਭਗਤ ਸਿਆਂ, ਸਾਡੀ ਛਠਾਣੀ ਭਾਗਮੰਤੀ ਦੇ ਖੁਰੀਆਂ ਲਾਉਨੀਆਂ ਸੀ . . "

"ਐਸੇ ਬੰਦਿਆਂ ਦੀ- ਪਦੌੜੇ ਬੰਦਿਆਂ ਦੀ . . ਏਸ ਦੁਨੀਆ ਮੇਂ ਕੋਈ ਲੋੜ ਨੀਂ, ਤਾਊ . ਇਹ ਜੋ ਲੋਕ ਪੈਸੇ ਵਾਲੇ ਹੈਂ ਨਾ . : ਸਭ ਕੇ ਸਭ ਬੇਈਮਾਨ ਹੈਂ . . ਬੇਈਮਾਨੀ ਕੇ ਬਿਨਾ ਪੈਸਾ ਬਣ ਈ ਨਹੀਂ ਸਕਦਾ . . ਤੇ ਸਭ ਤੋਂ ਵੱਡੇ ਕੁੱਤੇ' ਗੀਦੀ ਉਹ ਲੋਕ ਹੈਂ ਜੋ ਸਾਡੇ ਪਿਉ ਜੈਸੇ . . ਜਾਣੀ ਤੇਰੇ ਭਰਾ ਵਰਗੇ । . . ਇਹ ਲੋਕ . ; ਇਹਨਾਂ ਲੋਕਾਂ ਨੂੰ ਲਹੂ ਦਾ ਸੁਆਦ ਪਾੜ੍ਹੇਂਦੇ ਹੈਂ . . ਤੇ . . ਫੇਰ . . "

ਇਸ ਬਕੜਵਾਹ ਵਿਚ ਮਾਘੀ ਬਿਸ਼ਨੇ ਨੂੰ ਦੱਸ ਦੇਂਦਾ ਹੈ ਕਿ ਉਸ ਦੀ ਮਾਂ ਉਸ ਦੇ ਪਿਉ ਨਾਲ ਲੜਦੀ ਕਿਹਾ ਕਰਦੀ ਹੈ, "ਮੈਥੋਂ ਸਰੀਕ ਦੀਆਂ ਰੋਟੀਆਂ ਨਹੀਂ ਪਕਦੀਆਂ ।"

ਬਿਸ਼ਨਾ ਉਸ ਵਲ ਤਾੜ ਕੇ ਝਾਕਦਾ ਹੈ ਤੇ ਸੋਚਦਾ ਹੈ ਕਿ ਇਹ ਮੁੰਡਾ ਹੈ ਕਿ ਕੋਈ ਬਲਾ । ਪਰ ਇਕ ਆਵਾਜ਼ ਮੁੜ ਮੁੜ ਉਸ ਦੇ ਕੰਨਾਂ ਵਿਚ ਗੂੰਜਦੀ ਹੈ: "ਮੈਥੋਂ ਸਰੀਕ ਦੀਆਂ ਰੋਟੀਆਂ ਨਹੀਂ ਪਕਦੀਆਂ . . "

ਸੋ ਬਿਸ਼ਨਾ ਪਿਆਰ ਦਾ ਬੱਝਾ, ਹੈਰਾਨੀ ਦਾ ਭਰਿਆ, ਭਤੀਜੇ ਨਾਲ ਸ਼ਰਾਬ ਵੀ ਪੀ ਜਾਂਦਾ ਹੈ ।

ਬਿਸ਼ਨੇ ਨੂੰ ਮੰਡੀ ਆਇਆਂ ਡੇਢ ਮਹੀਨਾ ਹੋ ਚਲਿਆ ਸੀ, ਪਰ ਭਗਤਾ ਉਸ ਕੋਲ ਇਕੋ ਵਾਰ ਆਇਆ ਸੀ । ਉਸ ਨੂੰ ਲੋਕਾਂ ਦਾ ਨਿੱਕਾ ਨਿੱਕਾ ਕੰਮ ਕਰਨ ਤੋਂ ਹਟਾਣ ਜੋ ਭਗਤੇ ਦੀ ਇਜ਼ਤ ਲਈ ਢੁਕਦਾ ਨਹੀਂ ਸੀ । ਤੇ ਬਿਸ਼ਨਾ ਸਮਝਦਾ ਸੀ ਇਸ ਕੋਠਰੀ ਵਿਚ

ਉਹ ਭਗਤੇ ਦਾ ਕੈਦੀ ਬਣਿਆ ਹੋਇਆ ਹੈ। ਪਰ ਇਸ ਕੈਦ ਵਿਚੋਂ ਛੇਤੀ ਹੀ ਮੌਤ ਨੇ ਉਸ ਨੂੰ ਕੱਢ ਲਿਆ।

ਤੇ ਸਾਲ ਕੁ ਪਿੱਛੋਂ ਮਾਘੀ ਸ਼ਰਾਬੀ ਵੀ ਘਰੋਂ ਨਿਕਲ ਗਿਆ ਸੀ।

ਭਗਤੇ ਦਾ ਕੰਮ ਹੁਣ ਹੋਰ ਵੀ ਚੜ੍ਹਿਆ ਹੋਇਆ ਹੈ, ਪਰ ਫੇਰ ਵੀ ਉਹਦੇ ਚਿਹਰੇ ਉੱਤੇ ਉਹ ਪਹਿਲਾਂ ਵਾਲੀ ਰੌਣਕ ਨਹੀਂ ਰਹੀ। ਤਿੰਨਾਂ ਵਰ੍ਹਿਆਂ ਵਿਚ ਹੀ ਦਾੜ੍ਹੀ ਅੱਧੀ-ਬੱਗੀ ਹੋ ਚੁਕੀ ਹੈ। ਏਸ ਅਧਖੜ ਉਮਰ ਵਿਚ ਹੀ ਉਹਦੀ ਪਿੱਠ ਕੁੱਬੀ ਹੋਣ ਲਗ ਪਈ ਹੈ ਤੇ ਤੁਰਦਿਆਂ ਪਿਛਲੇ ਪਾਸੇ ਹੱਥਾਂ ਦੀ ਕੰਘੀ ਪਾ ਕੇ ਉਹ ਰਤਾ ਹੋਰ ਕੁੱਬੀ ਕਰ ਲੈਂਦਾ ਹੈ। ਇਹਦੇ ਨਾਲ ਹੀ ਉਹਦੀ ਨੀਵੀਂ ਪਾ ਕੇ ਤੁਰਨ ਦੀ ਆਦਤ ਏਨੀ ਪੱਕ ਗਈ ਹੈ ਕਿ ਹੁਣ ਜੇ ਉਹ ਉਤਾਂਹ ਨਿਗਾਹ ਕਰ ਕੇ ਤੁਰੇ ਵੀ ਤਾਂ ਧੌਣ ਦੁਖਣ ਲਗ ਪੈਂਦੀ ਹੈ। ਇਹ ਹੈ ਸਾਡੇ ਸਮਾਜਕ ਪ੍ਰਬੰਧ ਵਿਚ ਸਾਊ ਕਾਮਿਆਂ ਤੇ ਵਿਵਹਾਰੀਆਂ ਦੀ ਦਸ਼ਾ। "ਬਿਸ਼ਨੇ ਤੇ ਮਾਘੀ ਬਾਰੇ . . ਰੱਬ ਸਬੱਬੀ ਜੇ ਕਦੇ(ਗੱਲ) ਛਿੜੇ ਤਾਂ ਘਬਰਾ ਕੇ, ਖਿੱਝ ਜਿਹੀ ਨਾਲ(ਉਹ) ਏਨਾ ਕਹਿ ਕੇ ਚੁਪ ਕਰ ਜਾਂਦਾ ਹੈ . . "ਉਹਨਾਂ ਅਣਹੋਇਆਂ ਦਾ ਕੀ ਨਾਂ ਲੈਣੈ।"

ਬਿਸ਼ਨੇ ਤੇ ਦਿਆਕੁਰ ਜਿਹੇ ਜੀਊਂਦੇ ਜਾਗਦੇ ਤੇ ਆਪਣੇ ਔਗੁਣਾਂ ਨਾਲ ਪਿਆਰੇ ਪਾਤਰ ਵਿਸ਼ਵ ਭਰ ਦੇ ਸਾਹਿਤ ਵਿਚ ਕਿਧਰੇ ਹੀ ਮਿਲਣਗੇ। ਦਿਆਕੁਰ ਮੈਨੂੰ ਬ੍ਰੈਖਤ ਦੀ 'ਮਦਰ ਕਰੇਜ' ਦੀ ਯਾਦ ਕਰਵਾਂਦੀ ਹੈ। ਬਿਸ਼ਨੇ ਵਿਚ ਕੁਝ ਕੁਝ ਹਾਰਡੀ ਦੇ ਹੈਂਚਰਡ ਵਾਲਾ ਹੈ, ਕੁਝ ਕੁਝ 'ਕਾਰਮਾਜ਼ੋਫ ਭਾਈਆਂ' ਦੇ ਈਵਾਨ ਵਾਲਾ, ਪਰ ਸਹੀ ਅਰਥਾਂ ਵਿਚ ਉਹ ਪ੍ਰੋਮੀਥੀਉਸ ਹੀ ਹੈ।

ਇਹ ਮੰਡੀ ਜਿਸ ਦਾ ਜੀਵਨ ਗੁਰਦਿਆਲ ਸਿੰਘ ਨੇ ਨਾਵਲ ਵਿਚ ਉਲੀਕਿਆ ਹੈ, ਸਾਡੇ ਵਿਕਾਸ ਪਾ ਰਹੇ ਦੇਸ ਦੇ ਨੀਵੇਂ ਟੱਪਿਆਂ ਦਾ ਜੀਵਨ ਹੈ। ਇਸ ਵਿਚ ਗੋਕਲ, ਥੁਮਣ, ਤੋਤੀ ਮੱਲ ਜਿਹੇ ਸੇਠ ਹਨ, ਭਗਤੇ ਤੇ ਬਿਸ਼ਨੇ ਜਿਹੇ ਕਾਰੀਗਰ, ਬੂਟੇ ਜਿਹੇ ਕਿਰਤੀ ਜਿਨ੍ਹਾਂ ਨੂੰ ਰਾਜਸੀ ਗਤੀ-ਵਿਧੀਆਂ ਦੀ ਧੁੰਦਲੀ ਜਿਹੀ ਸੋਝੀ ਹੈ - - ਬਿਸ਼ਨੇ ਨੂੰ ਇਹ ਸੋਝੀ ਨਹੀਂ- ਹੇਤੀਏ ਜਿਹੇ ਗਰੀਬੜੇ 'ਮੁਨੀਮ' ਜਿਨ੍ਹਾਂ ਦੀ ਰਸਾਇਣ ਦੀ ਕੁਪੀ ਜਿਸ ਵਿਚ ਬਾਰਾਂ ਵਰ੍ਹੇ ਵਿਚ ਪਾਰਸ ਬਣ ਜਾਂਦਾ ਸੀ, ਸਾਰੀ ਉਮਰ ਨਹੀਂ ਫਲ ਲਿਆਉਂਦੀ- ਗੁਰਦਿਆਲ ਸਿੰਘ ਦੇ ਸ਼ਬਦਾਂ ਵਿਚ 'ਵੀਹ ਵਰ੍ਹੇ ਬੀਤਣ ਮਗਰੋਂ ਵੀ ਉਹਦੇ (ਹੇਤੀਏ ਦੇ ਪਿਉ ਦੇ) ਇਹ 'ਬਾਰਾਂ ਬਰਸ ਨਾ ਹੋਏ ਤੇ ਇਨ੍ਹਾਂ ਦੇ 'ਪੂਰੇ ਹੋਣ' ਤੋਂ ਪਹਿਲਾਂ ਹੀ ਉਹ ਮਰ ਗਿਆ। ਤੇ ਜਦੋਂ ਹੋਰ ਵੀਹ ਵਰ੍ਹੇ ਪਿੱਛੋਂ ਹੇਤੀਆ ਵੀ ਮਰ ਜਾਂਦਾ ਹੈ ਤਾਂ ਬਿਸ਼ਨੇ ਨੂੰ ਉਸ ਦੀ ਖਟੀਕਾਂ ਦੀ ਬਸਤੀ ਵਿਚਲੀ ਖਾਲੀ ਹੋਈ ਝੁਗੀ ਵਿਚ 'ਛਿਟੀਆਂ ਦੇ ਡੱਕਿਆਂ ਦੀਆਂ ਕਿੱਲੀਆਂ ਉਤੇ ਸਪੋਲੀਆ ਵਾਂਗ ਦੋ ਤਿੰਨ ਸਣ ਤੇ ਮੁੰਜ ਦੀਆਂ ਲਮਕਦੀਆਂ ਰਸੀਆਂ ਤੋਂ ਬਿਨਾਂ ਹੋਰ ਕੁਝ ਨਾ ਦਿਸਿਆ। ਪਰ ਬਿੰਦ ਕੁ ਧਿਆਨ ਨਾਲ ਵੇਖਣ ਮਗਰੋਂ ਸਾਹਮਣੀ ਕੰਧ ਨਾਲ ਛੱਤ ਦੇ ਨੇੜੇ ਕਰ ਕੇ, ਇਕ ਤੂੰਬਾ ਜਿਹਾ ਲਮਕਦਾ ਦਿਸ ਪਿਆ। . . . ਤੂਬੀ ਦੇ ਗਲ ਨੂੰ ਬੰਨ੍ਹੀ ਉਂਗਲ ਵਰਗੀ ਮੋਟੀ ਕਾਲੀ ਸ਼ਾਹ ਰੱਸੀ ਸੱਪ ਵਾਂਗ ਲਗਦੀ ਸੀ, ਉਹਦੇ ਮੂੰਹ ਉਤੇ ਕੱਸ ਕੇ ਬੰਨ੍ਹੀ ਲੀਰ ਵੀ ਪਾਣੀ ਨਾਲ ਭਿੱਜ ਕੇ ਗਲ ਗਈ ਲਗਦੀ ਸੀ। ਉਹਨੇ ਚੂੰਢੀ ਨਾਲ ਫੜ

ਕੇ ਲੀਰ ਖਿੱਚੀ ਤਾਂ ਸੜੀ ਹੋਈ ਰੱਸੀ ਦੀ ਸੁਆਹ ਵਾਂਗ ਭੁਰ ਕੇ ਖਿਲਰ ਗਈ। ਕਾਨ੍ਹੀਏ ਦੇ ਦੋਵੇਂ ਮੁੰਡੇ ਬਰਵਾਲੀ ਮੰਡੀ ਕੰਮ ਕਰਦੇ ਐਂ, ਛੋਟਾ ਦੇਸ ਭੇਜ ਦਿਤਾ ਗਿਆ ਹੈ, ਚਾਚੇ ਕੋਲ, ਜਿਹੜਾ ਖੇਤੀ ਦਾ ਕੰਮ ਕਰਦਾ ਹੈ। "ਬੜੀ ਛੋਤਰੀ ਪਿਛਲੇ ਸਾਲ ਵਿਆਹ ਦਈ ਥੀ। ਬਸ ਇਬ ਤੋਂ ਇਹਨਾਂ ਦੋ ਛੋਹਰੀਆਂ ਕਾ ਭਾਰ ਪੜ ਰਹਿਐ ਸਿਰ ਪਰ। ਅਹੁ ਸਭ ਤੋਂ ਨਿੱਕਾ ਇਬੀ ਊਂ ਨਿਆਣਾ ਸੈ। ਤੇਰੀ ਕਿਰਪਾ ਤੇ ਤਾਊ ਬਸ ਕਬੀਲਦਾਰੀ ਦੀ ਗੱਡੀ ਚਲੀ ਜਾਂਦੀ ਐ, ਹੋਰ ਆਪਾਂ ਕੋਈ ਕਰੋੜਪਤੀ ਤੇ ਬਣਨਾ ਕੋ ਨੀ। ਰੋਟੀ ਮੈ ਉਹ ਰੂਖੀ-ਸੂਕੀ ਮਿਲੀ ਜਾਂਦੀ . . " ਸੋ ਸ਼ੇਖ ਫ਼ਰੀਦ ਦੇ ਵਚਨ ਅਨੁਸਾਰ ਕਾਨ੍ਹੀਆਂ ਰੁਖੀ ਸੁਖੀ ਖਾ ਕੇ ਠੰਡਾ ਪਾਣੀ ਪੀ ਛੱਡਦਾ ਹੈ। ਪਰ ਬਠਿੰਡੇ ਦੇ ਜ਼ਿਲੇ ਵਿਚ ਭਾਵੇਂ ਠੰਡਾ ਪਾਣੀ ਵੀ ਨਾ ਮਿਲਦਾ ਹੋਵੇ।

ਕਿਰਸਾਣੀ ਜੀਵਨ ਦਾ ਵਰਣਨ ਇਸ ਨਾਵਲ ਵਿਚ ਥੋੜਾ ਮਿਲਦਾ ਹੈ। ਤੇ ਉਹ ਵੀ ਨਿਜੀ ਪੱਧਰ ਦਾ, ਪਰ ਇਹ ਕਾਰਜ ਗੁਰਦਿਆਲ ਸਿੰਘ ਨੇ ਆਪਣੇ ਹੋਰ ਨਾਵਲਾਂ ਵਿਚ ਸੁਹਣੀ ਤਰ੍ਹਾਂ ਨਿਭਾਇਆ ਹੈ।

ਬਿਸ਼ਨੇ ਦੇ ਜੀਵਨ ਦੀ ਕਥਾ ਗੁਰਦਿਆਲ ਸਿੰਘ ਨੇ ਬਹੁਤ ਸੁੰਦਰਤਾ ਨਾਲ ਉਸ ਰਾਜਕੁਮਾਰ ਦੀ ਕਹਾਣੀ ਦੇ ਰੂਪ ਵਿਚ ਦੱਸੀ ਹੈ ਜਿਹੜੀ ਬਿਸ਼ਨਾ ਸੰਤੂ ਜੱਟ ਦੇ ਪੁੱਤਰ ਧੁਤਰ ਨੂੰ ਸੁਣਾਂਦਾ ਹੈ। ਤੇ ਜਦੋਂ ਬਿਸ਼ਨਾ ਮਰਨ ਤੋਂ ਕੁਝ ਦਿਨ ਪਹਿਲਾਂ ਆਪਣੇ ਜੀਵਨ ਉਤੇ ਪਰਤਵੀਂ ਨਜ਼ਰ ਮਾਰਦਾ ਹੈ ਤਾਂ "ਉਹਨੂੰ ਅਸਮਾਨ ਉਤੇ ਇਕ ਰਾਹ ਜਿਹਾ ਦਿਸਣ ਲੱਗ ਪਿਆ– ਉਹੋ ਜਿਹਾ ਹੀ ਜਿਸ ਰਾਹ ਉਤੋਂ ਬਾਤ ਵਾਲਾ ਰਾਜ ਕੁਮਾਰ ਆਪਣੀ ਮਨ-ਮਰਜ਼ੀ ਨਾਲ ਬਿਰਛ ਉਗਾਂਦਾ, ਫੁਲਾਂ ਦੇ ਬਾਗ਼ ਲਾਉਂਦਾ, ਸੋਨੇ ਚਾਂਦੀ ਦੇ ਮਹਿਲ ਉਸਾਰਦਾ ਲੰਘਿਆ ਸੀ। ਦੂਰ ਉਹੋ ਜਿਹੀ ਹੀ ਪਹਾੜੀ ਦੀ ਟੀਸੀ ਸੀ ਜਿਥੇ ਜਾ ਕੇ ਉਹਨੇ ਆਪਣਾ ਘੋੜਾ ਰੋਕਣ ਪਿੱਛੋਂ ਪਹਿਲਾਂ ਪਰੀਆਂ ਦੇ ਦੇਸ਼ ਵੱਲ ਵੇਖਿਆ ਸੀ ਤੇ ਫੇਰ ਅੱਖਾਂ ਮੀਚ ਕੇ ਪਿਛਾਂਹ ਭਉਂਦਿਆਂ ਆਪਣੀ ਵਸਾਈ ਦੁਨੀਆਂ ਨੂੰ ਦੇਖੇ ਬਿਨਾਂ ਪਰੀਆਂ ਦੇ ਦੇਸ ਨਹੀਂ ਸੀ ਜਾ ਸਕਿਆ . . ਤੇ ਏਸ ਦੇਸ ਦਾ ਰਾਜ ਵੀ ਉਹ 'ਆਪਣੀ-ਵਸਾਈ ਦੁਨੀਆਂ' ਦੀ ਇਕੋ ਝਾਤ ਪਿਛੇ ਕੁਰਬਾਨ ਕਰ ਬੈਠਾ ਸੀ।

ਇਹ ਇਕ ਕਥ ਹੈ, ਪ੍ਰਤੀਕ ਹੈ। ਵਾਸਤਵ ਬਿਸ਼ਨੇ ਦਾ ਜੀਵਨ ਹੈ, ਉਸ ਬਿਸ਼ਨੇ ਦਾ ਜੋ ਭੂਪਵਾਦੀ ਜੱਗ ਵਿਚ ਵਿਅਕਤੀ ਦੀ ਅਣਖ ਦਾ ਭਰਿਆ ਹੋਇਆ, ਇਸ ਅਣਖ ਲਈ ਸਭ ਕੁਝ ਗੁਆ ਲੈਂਦਾ ਹੈ। ਪਰ ਉਸ ਵਿਚ ਆਪਣੀ ਸਾਥਣ ਲਈ, ਆਪਣੇ ਪਰਿਵਾਰ ਲਈ ਤੇ ਆਪਣੇ ਗ਼ਰੀਬ ਮਿੱਤਰਾਂ ਲਈ ਅਥਾਹ ਪਿਆਰ ਹੈ, ਤੇ ਇਸ ਸਮਾਜ ਵਿਚ ਜਬਰ ਕਰਨ ਵਾਲੇ ਸ਼ੋਸ਼ਕਾਂ ਲਈ ਅਥਾਹ ਘ੍ਰਿਣਾ।

[ਪ੍ਰੋਫੈਸਰ ਇਮੈਰੀਟਸ, ਪੰਜਾਬ ਐਗਰੀਕਲਚਰਲ ਯੂਨੀਵਰਸਿਟੀ, ਲੁਧਿਆਣਾ]



ਹਸਨ ਇਰਾਕੀ (ਪਾਕਿਸਤਾਨ)

## ਰਾਜ-ਕਵੀ

ਸੂਰਜ ਛੁਪਦੇ ਨਾਲ ਈ
ਕਿਸੇ ਪਹਾੜੀ ਦੀ ਖੋਹ ਵਿਚੋਂ
ਮਾਰ ਉਡਾਰੀ
ਟੀਸੀ 'ਤੇ ਬਹਿ ਜਾਵੇ, ਤੇ ਅੱਖੀਆਂ ਝਪਕਾਵੇ
ਧੌਣ ਅਕੜਾਵੇ, ਢੋਲੇ ਗਾਵੇ ;
"ਮੈਂ ਫਨਕਾਰ ਅਜ਼ੀਮ, ਮੇਰੀ ਕਰੋ ਤਖ਼ਤੀਮ"
ਜਾਂ ਦਿਨ ਡੁੱਬਦੇ ਨਾਲ ਈ
ਇਕ ਔਝੜ ਵਿਚਕਾਰ
ਇਕ ਬੋਦੇ ਤੇ ਕੱਲ-ਮੁਕੱਲੇ, ਬਿਰਛ ਦੀ ਖੱਡ ਚੋਂ
ਮਾਰ ਉਡਾਰੀ
ਟੀਸੀ 'ਤੇ ਬਹਿ ਜਾਵੇ, ਧੌਣ ਅਕੜਾਵੇ
ਆਸੇ ਪਾਸੇ ਝਾਕੇ, ਚੀਕ ਚੀਕ ਕੇ ਆਖੇ
"ਚੌਹੀਂ ਪਾਸੀ ਸੁੰਞ-ਮਸਾਣ"
ਇਸ ਚੁੱਪਚਾਣ ਦਾ ਮੈਂ ਭਗਵਾਨ
"ਮੈਂ ਭਗਵਾਨ ਅਜ਼ੀਮ, ਮੇਰੀ ਕਰੋ ਤਖ਼ਤੀਮ"
ਜਾਂ ਦੋ ਪਿੜ ਮਿਲਦੇ ਈ
ਕਿਸੇ ਪੁਰਾਣੀ ਢੱਠੀ ਕਬਰ ਚੋਂ
ਮਾਰ ਉਡਾਰੀ
ਟੀਸੀ 'ਤੇ ਬਹਿ ਜਾਵੇ, ਤੇ ਫੁਰਮਾਵੇ ;
ਚਾਰ ਚੁਫੇਰ, ਡਾਢਾ ਨ੍ਹੇਰ
ਸਭ ਤਕਦੀਰ ਦੇ ਫੇਰ
'ਨ੍ਹੇਰ ਸਵੇਰ ਦੀ ਕੀ ਤਫਰੀਕ'
ਕਬਰਸਤਾਨ ਮੇਰੀ ਤਖ਼ਲੀਕ
ਦੁਨੀਆਂ ਆਵਾਗੌਣ, ਕੀ ਜਾਣੇ ਮੈਂ ਕੌਣ ?
ਪਿਛਲੇ ਜਨਮ 'ਚ, ਮੈਂ ਸਾਂ ਇਕ ਇਨਸਾਨ
ਕਬਰਸਤਾਨ ਤੇ ਮੈਂ ਇਨਸਾਨ ਕਦੀਮ
ਮੇਰੇ ਕੰਮ ਅਜ਼ੀਮ, ਮੇਰੀ ਕਰੋ ਤਖ਼ਤੀਮ
ਔਝੜ ਔਝੜ, ਮਜਮੇਂ ਲਾਓ
ਢੋਲ ਬਜਾਓ, ਸੁਹਲੇ ਗਾਓ
ਮੇਰੇ ਜਸ਼ਨ ਮਨਾਓ
ਮੈਂ ਭਗਵਾਨ, ਮੈਂ ਇਨਸਾਨ
ਮੈਂ ਫਨਕਾਰ ਅਜ਼ੀਮ, ਮੇਰੀ ਕਰੋ ਤਖ਼ਤੀਮ



ਹਰਜੀਤ ਚੌਧਰੀਆ

# ਲੋਕ ਚੀਨ ਵਿਚ ਨਵੇਂ ਅਧਿਆਪਕ ਤੇ ਵਿਦਿਆਰਥੀ

ਲੋਕ ਚੀਨ 'ਚ ਅਸੀਂ ਪੜ੍ਹਾਈ ਦਾ ਨਵਾਂ ਤਰੀਕਾ ਦੇਖਿਆ। ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਅਤੇ ਦਫਤਰਾਂ ਵਿਚ ਲੋਕ ਇਤਿਹਾਸ ਦੀ ਜਾਣਕਾਰੀ ਜ਼ਰੂਰੀ ਹੈ। ਇਲਾਕੇ ਦੇ ਗਰੀਬ ਬਿਰਧ ਲੋਕਾਂ ਨੂੰ ਹੱਡਬੀਤੀਆਂ ਸੁਣਾਉਣ ਲਈ ਸੱਦੇ ਦਿੱਤੇ ਜਾਂਦੇ ਹਨ। ਉਹ ਬੀਤੇ ਸਮੇਂ ਦੇ ਤਲਖ ਤਜਰਬੇ ਦਸਦੇ ਹਨ। ਉਹ ਅਜਿਹੀਆਂ ਔਖੀਆਂ ਘਾਟੀਆਂ 'ਚੋਂ ਦੀ ਨਿਕਲੇ ਹੁੰਦੇ ਤੇ ਉਨ੍ਹਾਂ ਏਨੇ ਮੁਸ਼ਕਲ ਪੈਂਡੇ ਕੀਤੇ ਹੁੰਦੇ ਹਨ, ਅਕਸਰ ਸੁਣਾਉਂਦਿਆਂ ਉਨ੍ਹਾਂ ਦੇ ਗਲੇ ਭਰ ਆਉਂਦੇ ਤੇ ਅੱਖਾਂ 'ਚੋਂ ਹੰਝੂ ਵਗ ਤੁਰਦੇ ਹਨ। ਸਰੋਤੇ ਬੜੇ ਚਾਹੁ ਨਾਲ ਸੁਣਦੇ, ਵਿਚਾਰਦੇ ਅਤੇ ਸਵਾਲ ਕਰਦੇ ਹਨ। ਇਨ੍ਹਾਂ ਬਜ਼ੁਰਗਾਂ ਨੂੰ ਸਤਿਕਾਰਿਆ ਜਾਂਦਾ ਹੈ। ਫੈਕਟਰੀਆਂ, ਕਮਿਊਨਾਂ, ਹਸਪਤਾਲਾਂ ਅਤੇ ਸਭਿਆਚਾਰਕ ਕੇਂਦਰਾਂ 'ਚ ਵੀ ਬਿਰਧ ਲੋਕ ਹੱਡ ਅਤੇ ਜੱਗਬੀਤੀਆਂ ਦੱਸਦੇ ਹਨ। ਇਸ ਵਧੀਆ ਅਤੇ ਅਨੋਖੇ ਤਰੀਕੇ ਨਾਲ ਆਮ ਲੋਕਾਂ ਨੂੰ, ਖਾਸ ਕਰ ਨਵੀਂ ਪੀੜ੍ਹੀ ਨੂੰ ਭੂਤ ਦੀ ਜਾਣਕਾਰੀ ਹੁੰਦੀ ਹੈ। ਇਸ ਦਾ ਵੱਡਾ ਲਾਭ ਇਹ ਹੈ ਕਿ ਨੌਜਵਾਨ ਭੂਤ ਦੀਆਂ ਕੰਨੀਂ ਸੁਣੀਆਂ ਭੱਦੀਆਂ ਅਤੇ ਕੋਝੀਆਂ ਰਾਜ ਕਰਨ ਵਾਲਿਆਂ ਦੀਆਂ ਕਰਤੂਤਾਂ ਨੂੰ ਯਾਦ ਰਖਦੇ ਹਨ ਅਤੇ ਅਜਿਹੀ ਲੁੱਟਘਸੁੱਟ ਨੂੰ ਦੋਬਾਰਾ ਨਹੀਂ ਵਾਪਰਨ ਦੇਣਗੇ। ਬੁਰਿਆਂ ਦੇ ਖਿਲਾਫ ਗੁੱਸਾ ਇਨ੍ਹਾਂ ਨੂੰ ਯਤਨਸ਼ੀਲ ਰਖਦਾ ਹੈ। ਸ਼ੰਘਾਈ ਵਿਖੇ ਇਕ ਬਜ਼ੁਰਗ ਦੇ ਬਿਆਨ ਏਸ ਤਰ੍ਹਾਂ ਦੇ ਹਨ—(ਕਵਿਤਾ ਵਾਂਗੂ)

"ਅਸੀਂ ਮਦਾਨਾਂ, ਪਹਾੜਾਂ, ਦਰਿਆਵਾਂ ਅਤੇ ਸਮੁੰਦਰਾਂ ਵਿਚ ਸਾਂ ਰਹਿੰਦੇ। ਕੌਮੀ ਮੁਕਤੀਓਂ ਪਹਿਲਾਂ ਸਾਨੂੰ ਠਿੱਕਿਆਂ ਨੂੰ ਮਾਇਆ ਖਰੀਦ ਲੈਂਦੀ। ਪਸ਼ੂਆਂ ਵਾਂਗੂ ਕੰਮ ਕਰੌਂਦੀ। ਨੀਵੇਂ ਥਾਂਈਂ ਬਹੌਂਦੀ। ਸੂਰਾਂ ਕੁੱਤਿਆਂ ਵਾਂਗੂ ਰਖਦੀ। ਅਸੀਂ ਆਪੀਂ ਨਹੀਂ ਜੀ ਸਾਂ ਜਿਉਂ ਸਕਦੇ। ਸਗੋਂ ਸਾਂ ਰੱਖੇ ਜਾਂਦੇ। ਇੱਟਾਂ ਰੋੜਿਆਂ ਵਾਂਗੂੰ, ਟੁੱਟੇ ਛਿੱਤਰਾਂ ਵਾਂਗੂੰ। ਖੱਲੀਂ ਖੂੰਜੀ ਰੁਲਦੇ। ਵਿੱਛੜ ਵਿੱਛੜ ਕੇ ਮਿਲਦੇ। ਮਿਲ ਮਿਲ ਕੇ ਭੁਲਦੇ। ਰਾਹ ਰਹਿ ਜਾਂਦੇ, ਗਾਹ ਗਹਿ ਜਾਂਦੇ, ਵਿੱਚੇ ਅਸੀਂ ਵੀ ਗਾਹੇ ਜਾਂਦੇ। ਨੰਗੇ ਅੱਧ ਕੱਜੇ, ਭੁੱਖੇ, ਅੱਧ ਰੱਜੇ, ਥਾਂ ਥਾਂ ਮੰਗਦੇ ਫਿਰਦੇ, ਥਾਂ ਥਾਂ ਅੰਗ ਵੇਚਦੇ। ਅੰਦਰੀਂ ਅੱਗ ਮੱਚਦੀ, ਅੰਦਰੀਂ ਅੱਗ ਬੁੱਝਦੀ, ਕਦੇ ਫੇਰ ਧੁਖਦੀ, ਧੂੰਆਂ ਰੋਲ ਹੁੰਦਾ, ਸਾਹ ਘੁਟਦਾ। ਚੀਸਾਂ ਪੈਂਦੀਆਂ, ਚੀਕਾਂ ਨਿਕਲਦੀਆਂ, ਹੀਲ੍ਹਾਂ ਹੁੰਦੀਆਂ। ਦਿਨੇ ਰੋਗ ਲਗਦੇ, ਰਾਤੀਂ ਦੁੱਖ ਭੋਗਦੇ। ਫੀਮਾਂ, ਨਸਵਾਰਾਂ ਸੁਲਫਿਆਂ ਅਤੇ ਭੰਗ ਦੀ ਘੂਕੀ, ਜਿੰਦ ਸੀ ਫੂਕੀ ਫੂਕੀ। ਖਾਲੀ ਢਿੱਡਾਂ 'ਤੇ ਹੱਥ ਰਖਦੇ, ਗਮਾਂ 'ਚ ਗਸਦੇ, ਅੱਖਾਂ 'ਚ ਹੰਝੂ ਵਸਦੇ। ਸਬਰ ਸਬੂਰੀ ਬਣੀ ਮਜਬੂਰੀ। ਵਾਹ ਨਾ ਜਾਂਦੀ, ਰਾਹਤ ਨਾ ਮਿਲਦੀ।......

1921 ਵਿਚ ਪੂਰਬ ਵਲੋਂ ਮਾਉ ਹੋਰੀਂ ਸਾਥੀਆਂ ਸੰਗ ਰਲ ਕੇ ਮਾਰਕਸੀ ਲੈਨਿਨੀ ਚਾਨਣ ਲਿਆਏ। ਅਸੀਂ ਉਘੇ, ਅਸੀਂ ਵਿੜਕੇ, ਸੁੱਤੇ ਉੱਠੇ। ਪਿੱਛੇ ਤੁਰੇ, ਅੱਗੇ ਲੱਗੇ। ਗੁਆਚੇ ਹੌਸਲੇ ਲੱਭੇ। ਧਰੇ ਧਰਾਏ ਟੋਕੇ, ਸੇਲੇ ਮੁੱਕੇ, ਜੋ ਕੁਝ ਵੀ ਹੱਥ ਆਏ, ਚੁੱਕੇ ਅਤੇ ਚਲਾਏ। ਸੱਬਲਾਂ ਨਾਲ ਰਾਜਿਆਂ, ਧਾੜਵੀਆਂ, ਲਾਟਾਂ ਅਤੇ ਮਾਇਆਧਾਰੀਆਂ ਦੇ ਪਹਾੜ ਢਾਏ। ਤੇਸਿਆਂ ਨਾਲ ਪੱਥਰ ਤਰਾਸ਼ੇ, ਆਰਿਆਂ ਅਤੇ ਕੁਹਾੜਿਆਂ ਨਾਲ ਜੰਗਲ ਵੱਢੇ ਅਤੇ ਸਾਫ

ਕੀਤੇ।..., 1949 'ਚ ਲੋਕ ਮੁਕਤੀ ਲਿਆਏ। ਧਨ, ਧਰਤੀ ਅਤੇ ਜਲ ਸਾਂਝੇ ਕੀਤੇ। ਅਗਾਂਹ ਤੁਰਦਿਆਂ ਵਧਾਂਦਿਆਂ ਸਾਹ ਵੀ ਲੀਤੇ। ਅਜੇ ਵੀ ਹਨ ਕਮਰਕਸੇ ਕੀਤੇ ਹੋਏ, ਲੱਭਣ ਲਈ ਦੇਸ਼ ਧਰੋਹੇ। ਜੋ ਹਨ ਪੁੱਠੇ ਹੋਏ। ਬੁਰੇ ਵਾਰੋ ਵਾਰੀ ਮਕੋਣੇ, ਜਿਵੇਂ ਜਿਵੇਂ ਅੜਿੱਕੇ ਆਏ। ਨਾਲ ਦੀ ਨਾਲ ਨਵੇਂ ਸਬਕ ਧਿਆਏ। ਰਿਸ਼ਤੇ ਨਾਤੇ ਸਦਾ ਇਕ ਸਾਰ ਨਹੀਂ ਰਹਿ ਸਕਦੇ। ਇਹ ਹਨ ਟੁੱਟਦੇ ਬਣਦੇ ਰਹਿੰਦੇ। ਦੁਸ਼ਮਣੀ ਅਤੇ ਮਿੱਤਰਤਾ ਸਮੇਂ ਦੇ ਅਸੂਲਾਂ, ਕਾਨੂੰਨਾਂ ਅਤੇ ਸਥਿਤੀਆਂ 'ਤੇ ਹੈ ਨਿਰਭਰ ਹੁੰਦੀ। ਪਿਆਰ ਅਤੇ ਨਫਰਤ ਅੱਗੜ ਪਿੱਛੜ ਹਨ ਪਰਛਾਵੇਂ ਵਾਂਗੂ। ਹਰ ਇਕ ਗੱਲ 'ਚੋਂ ਇਕ ਹੋਰ ਗੱਲ ਹੈ ਜਨਮ ਲੈਂਦੀ। ...ਕਪਾਹ ਦੇ ਬੀਜਣ ਤੋਂ ਲੈ ਕੇ ਖੇਸ ਦੇ ਬੁਣਨ ਤੱਕ ਦੀਆਂ ਸਟੇਜਾਂ ਨੂੰ ਤੱਕੋ! ਕਿਵੇਂ ਫੁੱਟੀਆਂ, ਰੂੰ, ਛੰਭੇ ਅਤੇ ਤੰਦ ਧਾਗੇ ਹਨ ਕਪੜੇ ਦੀ ਸ਼ਕਲ ਧਾਰਦੇ। ਕਪੜਾ ਹੰਢ ਘਸ ਕੇ ਫੇਰ ਲੀਰਾਂ ਕਚੀਰਾਂ ਹੋ ਹੈ ਜਾਂਦਾ। ਕਿਣਕਿਆਂ ਦਾ ਰੂਪ ਧਾਰ ਹੈ ਲੈਂਦਾ।... ਸਾਡੇ ਲਈ ਵਿਰੋਧ ਵਿਕਾਸ ਦਾ ਅਧਿਐਨ ਕਰਨਾ ਲਾਜ਼ਮੀ ਹੋ ਨਿੱਬੜਦੈ। ਫੇਰ ਉੱਖੜੇ ਕੁਹਾੜੇ ਨਹੀਂ ਮਾਰਾਂਗੇ, ਸਗੋਂ ਟਿਕਾਣੇ ਦੀ ਸੱਟ ਲਾਵਾਂਗੇ।...ਸਾਥੀਓ! ਰੇਲ ਦੀ ਲੀਹ 'ਤੇ ਆਮ੍ਹਣੇ ਸਾਮ੍ਹਣੀ ਭਿੜਦੀਆਂ ਰੇਲ ਗੱਡੀਆਂ ਨੂੰ ਤੱਕੋ। ਇਹ ਹੈ ਟਰੈਫਿਕ ਦੇ ਅਸੂਲਾਂ ਦੀ ਉਲੰਘਣਾ ਦਾ ਨਤੀਜਾ। ਚੁਫੇਰੇ ਨਾ ਝਾਕਣ ਦੀ ਅਣਗਹਿਲੀ। ਹਕੀਕਤਾਂ 'ਚੋਂ ਸੱਚ ਲੱਭੋ।...ਕਈ ਅੱਗਾਂ ਦੀਆਂ ਨਾਲਾਂ, ਨਿਰੀਆਂ ਲੜਾਈ ਦੀਆਂ ਲਾਟਾਂ ਛਡਦੀਆਂ ਨੇ। ਕਈ ਭੱਦਰਪੁਰਸ਼ ਨਿਰੀਆਂ ਅਮਨਾਂ ਦੀਆਂ ਘੁੱਗੀਆਂ ਉਡੇਂਦੇ ਨੇ। ਪਰ ਕਈ ਵੇਰ ਅਮਨ ਖਾਤਰ ਯੁੱਧ ਅਤੇ ਯੁੱਧ ਲਈ ਅਮਨ ਰਖਣਾ ਲਾਜ਼ਮੀ ਬਣ ਜਾਂਦੈ। ਹੁਣ ਅਸੀਂ ਲਬਾਸਾਂ ਦੀ ਪਛਾਣ ਕਰਨ ਲੱਗ ਪਏ ਹਾਂ। ਲੁੱਚਿਆਂ, ਲੰਡਿਆਂ, ਮਾਰਨ ਖੰਡਿਆਂ ਅਤੇ ਕੁਪੱਤਿਆਂ ਨੂੰ ਭੀੜਾਂ 'ਚੋਂ ਹਾਂ ਲੱਭ ਲੱਭ ਨਿਖੇੜਦੇ। ਜਿਹੜੇ 'ਮਨੁੱਖੀ ਪਿਆਰ' 'ਮਨੁੱਖੀ ਹੱਕ' ਅਤੇ 'ਇਸ਼ਕ' ਦੇ ਪਹਿਰੇਦਾਰ ਨੇ, ਉਹ ਕਤਲਾਂ ਅਤੇ ਖੂਨ ਦੀਆਂ ਗੁਪਤ ਸੰਧੀਆਂ ਨੂੰ ਕਿੱਥੇ ਲੁਕੋ ਲੈਣਗੇ? ਕੰਧਾਂ ਦੇ ਵੀ ਆਖਰ ਅੱਖਾਂ ਅਤੇ ਕੰਨ ਹੁੰਦੇ ਨੇ। ਇੱਟਾਂ ਵੀ ਸੁਣਦੀਆਂ ਅਤੇ ਝਾਕਦੀਆਂ ਨੇ। ਜਿਹੜੇ 'ਉਹ' ਗੁਪਤ ਮੁਆਹਦੇ ਕਰਦੇ ਨੇ ਅਤੇ ਇਕ ਦੂਜੇ ਦਾ ਦਮ ਭਰਦੇ ਨੇ... ਅਮਲ ਦੂਰੋਂ ਈ ਹਿਲਦੇ ਬੁੱਲ੍ਹਾਂ ਨੂੰ, ਢਿੱਡਾਂ 'ਚ ਲੁਕੀਆਂ ਨੀਤਾਂ ਨੂੰ ਅਤੇ ਬਗਲਾਂ 'ਚ ਲੁਕੋਈਆਂ ਛੁਰੀਆਂ ਨੂੰ ਝੱਟ ਪਛਾਣ ਲੈਂਦੇ ਨੇ।...ਛੱਪੜਾਂ ਦੇ ਕੰਢਿਆਂ 'ਤੇ ਸ਼ਹਿ ਲਾਈ ਬੈਠੇ ਬਗਲੇ ਭਗਤਾਂ ਨੂੰ ਤੱਕੋ! ਇਨ੍ਹਾਂ ਦੇ ਪਰ ਘੁੱਗੀਆਂ ਨਾਲੋਂ ਵੀ ਚਿੱਟੇ ਨੇ!!

ਅਸੀਂ ਯੁੱਧ, ਗੱਠ ਜੋੜ, ਇਤਹਾਦ, ਸੁਲ੍ਹਾ ਸਫਾਈ ਅਤੇ ਅਮਨਾਂ ਲਈ ਕਰਦੇ ਹਾਂ ਨਿਰਨੇ ਕਿ ਕਿਨ੍ਹਾਂ ਨਾਲ ਅਤੇ ਕਦੋਂ ਹਨ ਕਰਨੇ? ਪਰਸਪਰ ਆਦਰ ਮਾਣ ਅਤੇ ਭਰੋਸੇ ਖਾਤਰ ਮਰ ਮਰ ਕੇ ਜੀਵਾਂਗੇ, ਜੀ ਜੀ ਕੇ ਮਰਾਂਗੇ। ਵਤਨ ਦੀ ਸੁਰੱਖਿਆ ਖਾਤਰ ਮੜ੍ਹੀਆਂ ਅਤੇ ਕਬਰਾਂ ਚੋਂ ਵੀ ਉਠ ਖੜਾਂਗੇ ..."

## ਪੀਕਿੰਗ ਯੂਨੀਵਰਸਿਟੀ 'ਚ ਦਾਖਲੇ

ਪੀਕਿੰਗ ਯੂਨੀਵਰਸਟੀ ਨੇ 28 ਸੂਬਿਆਂ, ਮਿਊਂਸਪਲ ਕਮੇਟੀਆਂ ਅਤੇ ਅਟਾਨੋਮਸ ਇਲਾਕਿਆਂ ਤੋਂ 947 ਵਿਦਿਆਰਥੀ ਦਾਖਲ ਕੀਤੇ...ਇਨ੍ਹਾਂ ਦੀ ਬਹੁਗਿਣਤੀ ਫੈਕਟਰੀ ਕਾਮੇ, ਕਿਸਾਨ ਅਤੇ ਕਮਿਊਨਿਸਟ ਪਾਰਟੀ ਦੇ ਅਧਿਕਾਰੀਆਂ ਦੀ ਹੈ—140 ਵਿਦਿਆਰਥੀ ਸੀਨੀਅਰ ਮਿਡਲ ਸਕੂਲ (ਦਸਵੀਂ ਜਮਾਤ) ਪਾਸ ਕਰਕੇ ਸਿੱਧੇ ਦਾਖਲ ਹੋਏ—ਵਿਦਿਆ



ਸਿਰਜਣਾ

ਮੰਤਰਾਲੇ ਅਤੇ ਯੋਜਨਾ ਕਮਿਸ਼ਨ ਦੀ ਹਦਾਇਤ ਅਨੁਸਾਰ 210 ਵਿਦਿਆਰਥੀ ਹੋਰ ਦਾਖਲ ਹੋਣ ਦੀ ਆਸ ਹੈ। ਇਹ ਉਹ ਹਨ ਜਿਨ੍ਹਾਂ ਪਿਛਲੇ ਸਾਲ ਸੀਨੀਅਰ ਮਿਡਲ ਸਕੂਲ ਪਾਸ ਕੀਤਾ ਹੈ। ਵਿਦਿਆਰਥੀ 13 ਵਿਭਾਗਾਂ 'ਚ ਪੜ੍ਹਦੇ ਹਨ ਜਿਵੇਂ ਫਿਜ਼ਿਕਸ, ਜੀਉਫਿਜ਼ਿਕਸ, ਜਿਆਲੋਜੀ ਫਿਜ਼ਿਕਸ, ਕੈਮਿਸਟਰੀ, ਚੀਨ ਦੀ ਹਿਸਟਰੀ, ਫਿਲਾਸਫੀ, ਇਕਨਾਮਿਕਸ, ਲਾਅ, ਇੰਟਰਨੈਸ਼ਨਲ ਪਾਲਿਟਿਕਸ, ਲਾਇਬਰੇਰੀ ਸਾਇੰਸ, ਰਸ਼ੀਅਨ ਅਤੇ ਯੋਰਪੀਅਨ ਜ਼ਬਾਨਾਂ। ਪਹਿਲਾਂ ਉਹਨਾਂ ਨੇ ਅਪਣੀਆਂ ਅਪਣੀਆਂ ਫੈਕਟਰੀਆਂ, ਖਾਣਾਂ, ਕਮਿਊਨਾਂ, ਦਫਤਰਾਂ ਆਦਿ ਜਿਥੇ ਜਿਥੇ ਵੀ ਉਹ ਕੰਮ ਕਰਦੇ ਜਾਂ ਜਿਨ੍ਹਾਂ ਸਕੂਲਾਂ 'ਚ ਪੜ੍ਹਦੇ, ਉਥੇ ਉਥੇ ਦਾਖਲੇ ਦੀ ਪਰੀਖਿਆ ਲਈ ਅਰਜ਼ੀਆਂ ਦਿੱਤੀਆਂ...ਕਾਊਂਟੀ (ਜ਼ਿਲ੍ਹਾ) ਜਾਂ ਸ਼ਹਿਰ ਦੀਆਂ ਦਾਖਲਾ ਕਮੇਟੀਆਂ ਨੇ ਦਰਖਾਸਤਾਂ ਦੀ ਛਾਣਬੀਣ ਕਰਕੇ ਯੂਨੀਵਰਸਿਟੀ ਨੂੰ ਭੇਜੀਆਂ। ਫੇਰ ਉਹ ਉਮੀਦਵਾਰ ਦਾਖਲੇ ਲਈ ਪਰੀਖਿਆ 'ਚ ਬੈਠੇ। ਉਹਨਾਂ ਦੇ 'ਪਾਸ ਗਰੇਡਾਂ' ਅਨੁਸਾਰ ਲਿਸਟਾਂ ਤਿਆਰ ਕੀਤੀਆਂ ਗਈਆਂ। ਸਿਆਸੀ ਨਜ਼ਰੀਆ, ਜਿਸਮਾਨੀ ਤੰਦਰੁਸਤੀ, ਸਦਾਚਾਰਕ ਅਤੇ ਦਿਮਾਗੀ ਵਿਸ਼ਾਲਤਾ ਆਦਿ ਗੁਣ ਧਿਆਨ 'ਚ ਰਖੇ ਗਏ। ਹਰ ਉਮੀਦਵਾਰ ਨੂੰ ਅਪਣੀ ਪਸੰਦ ਅਨੁਸਾਰ ਵੱਖ ਵੱਖ ਵਿਭਾਗਾਂ 'ਚ ਦਾਖਲਾ ਦਿੱਤਾ ਗਿਆ--ਉਮੀਦਵਾਰਾਂ ਨੇ ਦਾਖਲੇ ਦੀ ਪਰੀਖਿਆ 'ਚ ਔਸਤ 70% ਨੰਬਰ ਲਏ। 35% ਉਮੀਦਵਾਰਾਂ ਦੇ 80% ਨੰਬਰ ਸਨ। ਕੋਈ ਲਿਹਾਜ਼ ਜਾਂ ਨਿਜੀ ਸਿਫਾਰਸ਼ ਨਹੀਂ। ਸਿਆਸੀ ਪਰਖ 'ਚ ਇਹ ਜ਼ਰੂਰੀ ਹੈ ਕਿ ਉਹ ਕਮਿਊਨਿਸਟ ਪਾਰਟੀ ਦਾ ਵਫਾਦਾਰ, ਸਮਾਜੀ ਅਮਲ 'ਚ ਅੱਗੇ ਵਧੂ ਅਤੇ ਵਚਨਵਧ ਹੋਵੇ, ਇਨਕਲਾਬੀ ਮਰਿਆਦਾ ਦਾ ਪਾਬੰਦ ਅਤੇ ਅਧਿਐਨ 'ਚ ਵਿਸ਼ਵਾਸ ਰਖਦਾ ਹੋਵੇ। ਚੁਣੇ ਗਏ ਵਿਦਿਆਰਥੀਆਂ 'ਚੋਂ 70% ਗਰੀਬ ਕਿਸਾਨ, ਫੈਕਟਰੀ ਮਜ਼ਦੂਰ ਅਤੇ ਦਰਮਿਆਨੇ ਤਬਕੇ ਦੇ ਘਰਾਂ 'ਚੋਂ ਹਨ--28% ਪੁਰਾਣੇ ਬਿਉਪਾਰੀਆਂ, ਪ੍ਰੋਫੈਸਰਾਂ ਅਤੇ ਵਿਗਿਆਨੀਆਂ ਦੇ ਘਰਾਂ 'ਚੋਂ ਅਤੇ 2% ਪੁਰਾਣੇ ਜਾਗੀਰ-ਦਾਰਾਂ, ਸਰਮਾਇਦਾਰਾਂ (ਜੋ ਹੁਣ ਨਹੀਂ ਹਨ) ਦੇ ਘਰਾਣਿਆਂ 'ਚੋਂ ਹਨ। ਜਮਾਤੀ ਘਰਾਣਿਆਂ ਨੂੰ ਧਿਆਨ 'ਚ ਤਾਂ ਰਖਿਆ ਜਾਂਦਾ ਹੈ ਪਰ ਇਸ ਨੂੰ ਨਿਰੋਲ ਆਧਾਰ ਨਹੀਂ ਮੰਨਿਆਂ ਜਾਂਦਾ ਸਗੋਂ ਵਿਅਕਤੀ ਦਾ ਸਿਆਸੀ ਅਖਲਾਕ, ਲੋਕਾਂ ਅਤੇ ਦੇਸ਼ ਪ੍ਰਤੀ ਰਵੱਈਆ ਦੇਖਿਆ ਅਤੇ ਪਰਖਿਆ ਜਾਂਦਾ ਹੈ, ਨਾ ਕਿ ਉਹਦੇ ਮਾਂ ਬਾਪ ਦਾ ਕੀ ਕਿਰਦਾਰ ਹੈ ਜਾਂ ਸਮਾਜ 'ਚ ਕੀ ਰੋਲ ਸੀ। ਕਈ ਵੇਰ ਪਿਛਾਂਹ ਖਿਚੂ ਘਰਾਣਿਆਂ ਚੋਂ ਕਈ ਬੱਚੇ ਅੱਗੇ ਵਧੂ ਤੇ ਅੱਗੇ ਵਧੂ ਘਰਾਣਿਆਂ 'ਚੋਂ ਪਿਛਾਂਹ ਖਿਚੂ ਹੋ ਨਿੱਬੜਦੇ ਹਨ। ਕੁਝ ਕੁ ਵਿਦਿਆਰਥੀ ਆਪਣੇ ਬਾਰੇ ਇਉਂ ਦਸਦੇ ਹਨ :

(1) ਮੈਂ ਫਿਜ਼ਿਕਸ ਦਾ ਵਿਦਿਆਰਥੀ ਹਾਂ--1973 'ਚ ਮਿਡਲ ਸਕੂਲ ਪਾਸ ਕੀਤਾ--ਮੇਰੀ ਉਮਰ 20 ਸਾਲ ਦੀ ਹੈ--ਬਾਪ ਸਰਕਾਰੀ ਦਫਤਰ 'ਚ ਕੰਮ ਕਰਦਾ ਹੈ--ਮਾਂ ਇੰਜੀਨੀਅਰ ਹੈ— ਮਾਪਿਆਂ ਨੇ ਮੈਨੂੰ ਇਨਕਲਾਬੀ ਗਿਆਨ ਦਿੱਤਾ--ਮੈਂ ਖੇਤਾਂ 'ਚ ਕੰਮ ਕਰਦਾ ਮਹਿਸੂਸ ਕਰਦਾ ਸਾਂ ਕਿ ਇਨਕਲਾਬ ਲਈ ਬਹੁਤ ਕੁਝ ਕਰ ਸਕਣ ਲਈ ਮੈਨੂੰ ਵਿਗਿਆਨਕ ਅਧਿਐਨ ਕਰਕੇ ਹੁਨਰ ਸਿਖਣਾ ਚਾਹੀਦਾ ਹੈ--ਮੈਨੂੰ ਬਦੇਸ਼ੀ ਜ਼ਬਾਨਾਂ ਆਉਣੀਆਂ ਚਾਹੀਦੀਆਂ ਹਨ--ਸਕੂਲ 'ਚ ਮੈਂ ਇੰਗਲਿਸ਼ ਪੜ੍ਹੀ--ਸਕੂਲ ਪਿਛੋਂ ਮੈਂ ਰਸ਼ੀਅਨ ਆਪੀਂ ਸਿੱਖੀ--ਰਾਤ ਨੂੰ ਫਰੈਂਚ ਅਤੇ ਜਰਮਨ ਵੀ ਪੜ੍ਹਦਾ ਸਾਂ--ਰੇਡੀਓ ਤੋਂ

ਸਿਰਜਣਾ

ਬਦੇਸ਼ੀ ਜ਼ਬਾਨਾਂ 'ਚ ਪ੍ਰੋਗਰਾਮ ਸੁਣਦਾ ਸਾਂ—ਦੇਸ਼ ਦੀ ਤਕਨੀਕੀ ਤਰੱਕੀ ਲਈ ਮੈਨੂੰ ਸਾਇੰਸ ਬਹੁਤ ਪੜ੍ਹਨੀ ਚਾਹੀਦੀ ਹੈ..."

(2) "ਮੈਂ ਟੈਕਨੀਕਲ ਡੈਟਾ, ਕੈਲਕੁਲਸ, ਫਿਜ਼ਿਕਸ ਅਤੇ ਇੰਗਲਿਸ਼ ਪੜ੍ਹ ਰਿਹਾ ਹਾਂ..."

(3) "ਮੈਂ ਫਿਲਾਸਫੀ ਦਾ ਵਿਦਿਆਰਥੀ ਹਾਂ। ਮਾਂ ਬਾਪ ਗਰੀਬ ਕਿਸਾਨ ਸਨ। ਯਿਨਾਨ ਦੇ ਨੇੜੇ ਦਾ ਹਾਂ। ਮੁਕਤੀ ਤੋਂ ਪਹਿਲਾਂ ਮੇਰਾ ਪਿਉ ਐਨਾ ਗਰੀਬ ਸੀ ਕਿ ਮੇਰੀਆਂ ਦੋ ਭੈਣਾਂ ਅਤੇ ਵੱਡਾ ਭਰਾ ਭੁੱਖ ਦੇਖੇ ਮਰ ਗਏ। ਉਹ ਲੈਂਡਲਾਰਡਾਂ ਤੋਂ ਛਾਂਟੇ ਖਾਂਦੇ ਸਨ। ਮੈਂ ਅਜੇ 20 ਦਿਨਾਂ ਦਾ ਸਾਂ ਕਿ ਕਾਮਿਨਤਾਂਗ ਫੌਜ ਨੇ ਪਿੰਡ 'ਤੇ ਹਮਲਾ ਕਰ ਦਿੱਤਾ। ਮੇਰੀ ਮਾਂ ਜਾਨ ਬਚਾ ਕੇ ਮੈਨੂੰ ਅਪਣੇ ਭਰਾ ਕੋਲ ਲੈ ਗਈ। ਮੇਰਾ ਪਿਓ ਲੜਾਈ 'ਚ ਮਾਰਿਆ ਗਿਆ। ਉਨ੍ਹਾਂ ਦਿਨਾਂ 'ਚ ਗਰੀਬ ਉਚੀ ਵਿਦਿਆ ਬਾਰੇ ਸੋਚ ਵੀ ਨਹੀਂ ਸਨ ਸਕਦੇ। ਮੈਂ 1966 'ਚ ਮਿਡਲ ਪਾਸ ਕੀਤਾ। ਫੇਰ ਖੇਤੀ ਦਾ ਕੰਮ ਕੀਤਾ। ਮੈਨੂੰ ਫਿਲਾਸਫੀ ਦਾ ਅਧਿਐਨ ਚੰਗਾ ਲਗਦਾ ਹੈ। ਜਦੋਂ ਪਿੰਡ ਦੇ ਲੋਕਾਂ ਨੂੰ ਪਤਾ ਲੱਗਾ ਕਿ ਮੈਨੂੰ ਪੀਕਿੰਗ ਯੂਨੀਵਰਸਿਟੀ ਦਾ ਦਾਖਲਾ ਮਿਲ ਗਿਆ ਹੈ ਤਾਂ ਉਹ ਬਹੁਤ ਖੁਸ਼ ਹੋਏ। ਨੱਚੇ, ਗੀਤ ਗਾਵੇਂ। ਉਨ੍ਹਾਂ ਮੈਨੂੰ ਥਾਪੀਆਂ ਦਿੱਤੀਆਂ। ਚਾਵਾਂ ਨਾਲ ਵਿਦਾ ਕੀਤਾ। ਮੈਂ ਅਪਣੇ ਸਾਰੇ ਪਿੰਡ, ਸਾਰੇ ਬਰਗੇਡ ਅਤੇ ਸਾਰੇ ਕਮਿਊਨ ਦਾ ਮੁੰਡਾ ਹਾਂ। ਇਹ ਮੌਕਾ ਮੈਨੂੰ ਲੋਕਾਂ ਨੇ ਅਤੇ ਨਵੇਂ ਸਮਾਜ ਨੇ ਦਿੱਤਾ ਹੈ। ਉਨ੍ਹਾਂ ਦੀ ਸੇਵਾ ਅਤੇ ਰਖਿਆ ਕਰਨਾ ਮੇਰਾ ਪਹਿਲਾ ਫਰਜ਼ ਹੈ।"

(4) "ਮੈਂ ਕੈਮਿਸਟਰੀ ਦਾ ਵਿਦਿਆਰਥੀ ਹਾਂ। ਮਿਡਲ ਸਕੂਲ ਦੇ ਚੌਥੇ ਸਾਲ 'ਚ ਈ ਸਾਂ, ਜਦੋਂ ਮੈਂ ਯੂਨੀਵਰਸਿਟੀ ਦੇ ਦਾਖਲੇ ਦੀ ਪਰੀਖਿਆ 'ਚ ਬੈਠਾ। ਮੇਰੇ ਮਾਂ ਬਾਪ ਅਧਿਆਪਕ ਹਨ।"

(5) "ਮੈਨੂੰ ਮਿਡਲ ਸਕੂਲ ਪਾਸ ਕਰਨ ਤੋਂ ਪਹਿਲਾਂ ਹੀ ਯੂਨੀਵਰਸਿਟੀ ਦਾ ਦਾਖਲਾ ਮਿਲ ਗਿਆ ਹੈ। ਸਕੂਲ ਦੇ ਅਧਿਆਪਕ, ਮੇਰੇ ਨਾਲ ਦੇ ਵਿਦਿਆਰਥੀਆਂ ਅਤੇ ਇਨਕਲਾਬੀ ਕਮੇਟੀ ਨੇ ਮੇਰੀ ਸਿਫਾਰਸ਼ ਕੀਤੀ ਕਿ ਮੈਂ ਸੀਨੀਅਰ ਮਿਡਲ ਪਾਸ ਕੀਤਿਆਂ ਤੋਂ ਪਹਿਲਾਂ ਹੀ ਯੂਨੀਵਰਸਿਟੀ ਦੀ ਪੜ੍ਹਾਈ ਦੇ ਯੋਗ ਹਾਂ।"

(6) "ਮੈਂ ਯੋਰਪੀਅਨ ਜ਼ਬਾਨਾਂ ਦੀ ਵਿਦਿਆਰਥਣ ਹਾਂ। ਚਾਰ ਸਾਲ ਪਹਿਲਾਂ ਸੀਨੀਅਰ ਮਿਡਲ ਸਕੂਲ ਪਾਸ ਕੀਤਾ। ਮੇਰਾ ਬਾਪ ਬੁੱਢਾ ਅਤੇ ਫੈਕਟਰੀ ਕਾਮਾ ਹੈ।"

(7) "ਮੈਂ ਸਿੰਕਿਆਂਗ ਤੋਂ ਹਾਂ। 'ਉਈਘਰ' ਕੌਮ 'ਚੋਂ—1966 'ਚ ਟਰੇਨਿੰਗ ਸਕੂਲ ਚੋਂ ਗਰੈਜੂਏਸ਼ਨ ਕੀਤੀ। ਵਿਦਿਆ ਮਹਿਕਮੇ 'ਚ ਨੌਕਰੀ ਲਈ। ਪਛੜੇ ਇਲਾਕੇ ਤੋਂ ਹਾਂ। ਅਸੀਂ ਤੇਜ਼ ਰਫਤਾਰ ਨਾਲ ਅੱਗੇ ਲੰਘਣਾ ਹੈ। ਮੇਰੇ ਨਾਲ ਦੇ ਕਈ ਸਾਥੀ ਸਥਾਨਕ ਵਿਦਿਆਲਿਆਂ 'ਚ ਉਚੀ ਪੜ੍ਹਾਈ ਲਈ ਚੁਣੇ ਗਏ ਹਨ।"

(8) "ਮੈਂ ਚਾਈਨੀਜ਼ ਲੈਂਗੂਏਜ ਦੀ ਵਿਦਿਆਰਥਣ ਹਾਂ। ਤਾਈਵਾਨ ਸੂਬੇ 'ਚ ਜੰਮੀ। ਗਿਆਰਾਂ ਸਾਲ ਦੀ ਸਾਂ ਜਦੋਂ ਅਸੀਂ ਅਰਜਨਟਾਈਨਾ ਚਲੇ ਗਏ ਸਾਂ। ਉਥੇ ਸਪੈਨਿਸ਼ ਸਿਖੀ। 1976 'ਚ ਮੈਂ ਵਤਨ ਦੇਖਣ ਆਈ। ਮੈਨੂੰ ਬਹੁਤ ਚੰਗਾ ਲੱਗਿਆ। ਦਿਲ ਕਰੇ ਏਥੇ ਹੀ ਰਹਿ ਪਵਾਂ। ਪਰ ਵਾਪਸ ਪਰਤਣਾ ਪਿਆ। ਚੌਂਹ ਦੇ ਟੋਲੇ ਦੇ ਢੇਰੀ

ਹੋਣ ਮਗਰੋਂ ਮੈਨੂੰ ਪੀਕਿੰਗ ਯੂਨੀਵਰਸਿਟੀ 'ਚ ਦਾਖਲਾ ਮਿਲਿਆ। ਮੇਰਾ ਪੀਕਿੰਗ ਵਿਚ ਕੋਈ ਨੇੜ ਦਾ ਸੰਬੰਧੀ ਨਹੀਂ ਹੈ। ਪਰ ਮੈਂ ਇਕੱਲੀ ਨਹੀਂ ਮਹਿਸੂਸ ਕਰਦੀ। ਮੇਰੇ ਮਿੱਤਰ ਹਨ ਮੇਰਾ ਖਿਆਲ ਰਖਣ ਵਾਲੇ। ਮੈਨੂੰ ਇਨ੍ਹਾਂ ਜੀ ਆਇਆਂ ਆਖਿਆ। ਇਹ ਮੇਰੇ ਭੈਣ ਭਰਾ ਨੇ। ਏਹੀ ਮੇਰਾ ਘਰ ਹੈ ਤੇ ਮੇਰਾ ਪਿਆਰਾ ਦੇਸ਼ ਵੀ।"

(9) "ਮੈਂ 1960 'ਚ ਮਿਡਲ ਪਾਸ ਕੀਤਾ। 30 ਸਾਲ ਦਾ ਹਾਂ। ਮੇਰੇ 'ਤੇ ਚੌਂਹ ਦੇ ਟੋਲੇ ਨੇ ਇਨਕਲਾਬ ਵਿਰੋਧੀ ਹੋਣ ਦਾ ਦੂਸ਼ਨ ਲਾਇਆ। ਮੇਰੇ ਮਾਂ ਬਾਪ ਪਾਰਟੀ ਮੈਂਬਰ ਹਨ।"

(10) "ਮੇਰੀ ਮਾਂ ਲਿਖਾਰੀ ਹੈ। ਉਸ 'ਜਵਾਨੀ ਦਾ ਗੀਤ' ਨਾਵਲ ਲਿਖਿਆ ਹੈ। ਬਾਪ ਯੂਨੀਵਰਸਿਟੀ 'ਚ ਪਾਰਟੀ ਦਾ ਸਕੱਤਰ ਹੈ।"

(11) "ਮੈਂ 1968 'ਚ ਪੀਕਿੰਗ ਛੱਡਿਆ। ਇਨਰ ਮੰਗੋਲੀਆ 'ਚ ਜਾ ਵਸਿਆ। ਫੈਕਟਰੀ 'ਚ ਬੈਂਚ ਵਰਕਰ ਬਣਿਆ। ਜਦੋਂ ਮੈਂ ਪੀਕਿੰਗ ਯੂਨੀਵਰਸਿਟੀ 'ਚ ਦਾਖਲਾ ਮਿਲਣ 'ਤੇ ਪੀਕਿੰਗ ਲਈ ਰਵਾਨਾ ਹੋਇਆ ਤਾਂ ਸਾਡੀ ਫੈਕਟਰੀ ਦੇ ਪਾਰਟੀ ਸੈਕਟਰੀ ਨੇ ਮੈਨੂੰ ਸਖਤ ਮਿਹਨਤ ਕਰਨ ਲਈ ਆਖਿਆ। ਮਿੱਤਰ ਕਹਿਣ ਲੱਗੇ ਕਿ ਸਾਨੂੰ ਭੁੱਲੀਂ ਨਾ। ਮੈਂ ਉਨ੍ਹਾਂ ਨੂੰ ਕਿਵੇਂ ਭੁੱਲ ਸਕਦਾ ਹਾਂ ਜਦੋਂ ਮੈਨੂੰ ਉਹਨਾਂ ਆਪ ਉੱਚੀ ਵਿਦਿਆ ਲਈ ਭੇਜਿਆ ਹੈ। ਸਭ ਉਨ੍ਹਾਂ ਦੀਆਂ ਮਿਹਰਬਾਨੀਆਂ ਹਨ ਜਿਨ੍ਹਾਂ ਸਦਕਾ ਮੈਂ ਯੂਨੀਵਰਸਿਟੀ 'ਚ ਹਾਂ। ਮੈਨੂੰ ਕਠਣ ਮਿਹਨਤ ਕਰਨੀ ਹੈ। ਲੋਕਾਂ ਅਤੇ ਮਾਂ ਧਰਤੀ ਦੀ ਸੇਵਾ ਅਤੇ ਰੱਖਿਆ ਕਰਨਾ ਮੇਰਾ ਸਭ ਤੋਂ ਮੁਖ ਫਰਜ਼ ਹੈ। ਅਸੀਂ ਸਾਰੇ ਵਿਦਿਆਰਥੀ ਅਪਣੇ ਆਪ ਦੀ ਖਾਤਰ ਨਹੀਂ ਪੜ੍ਹ ਰਹੇ, ਨਾ ਕੇਵਲ ਅਪਣੇ ਮਾਪਿਆਂ ਲਈ। ਅਸੀਂ ਤਾਂ ਸਮੁੱਚੇ ਲੋਕਾਂ ਲਈ ਹਾਂ ਜਿਨ੍ਹਾਂ 'ਚੋਂ ਅਸੀਂ ਵੀ ਹਾਂ।"

ਇਹ ਸਭ ਕੁਝ ਸੁਣ ਕੇ ਮੈਂ ਸੋਚ ਰਿਹਾ ਹਾਂ ਕਿ ਕੀ ਅਸੀਂ (ਹਿੰਦੋਸਤਾਨ'ਚ) ਸੱਚੀ-ਮੁੱਚੀ ਪੂਰਨ ਆਜ਼ਾਦ ਹਾਂ,? ਕੀ ਅਸੀਂ ਮੁਕਤ ਹਾਂ ? ਕੀ ਸਾਡੇ ਗਰੀਬ ਬਿਰਧਾਂ ਨੂੰ ਅਧਿਆਪਕਾਂ ਵਜੋਂ ਮਾਨਤਾ ਦਿੱਤੀ ਜਾਂਦੀ ਹੈ ? ਕੀ ਸਾਡੇ 'ਚੋਂ ਭਿੱਟ ਅਤੇ ਛੂਤ ਛਾਤ ਖਤਮ ਹੋ ਗਈ ਹੈ ? ਕੀ ਅਸੀਂ ਪੈਦਾਵਾਰੀ ਸਾਧਨਾਂ ਦੇ ਆਪ ਮਾਲਕ ਹਾਂ ? ਕੀ ਸਾਡੇ 'ਚ ਮਾਂ ਬੋਲੀ, ਲੋਕ ਪਿਆਰ, ਅਤੇ ਦੇਸ਼ ਲਈ ਏਨਾ ਸਤਿਕਾਰ ਹੈ ਜਿੰਨਾ ਲੋਕ ਚੀਨ ਵਿੱਚ ਬੱਚਿਆਂ ਤੋਂ ਬੁਢਿਆਂ ਤੱਕ ਵਿਚ ਹੈ? ਜਵਾਬ ਅਜੇ ਮਨਫੀਆਂ ਵਿਚ ਹੀ ਹਨ। ਆਤਮ ਨਿਰਭਰਤਾ ਤਾਂ ਦੂਰ ਦੀਆਂ ਗੱਲਾਂ ਨੇ– ਅਜੇ ਤਾਂ ਅਸੀਂ ਸਿਰ 'ਚੋਂ ਪੂਣੀ ਵੀ ਨਹੀਂ ਕੱਤੀ– ਸਾਡੇ ਕਾਲਜੀਏਟਾਂ ਦੇ ਮੂੰਹਾਂ 'ਚ ਤਾਂ ਉਂਗਲੀਆਂ ਅਤੇ ਬੁਲ੍ਹਾਂ 'ਚ ਬੀੜੇ ਨੇ–ਰਾਹ ਬਹੁਤ ਹੀ ਉਚੇ ਅਤੇ ਨੀਵੇਂ ਨੇ-

ਇਕ ਨੌਕਰਾਂ ਵੀ ਇਹੋ ਕੰਮ ਹੈਗਾ ਰਾਤ ਦਿਨ ਦਾ ਫਿਰਨ ਰੁਜ਼ਗਾਰ ਹੈ ਵੇ
ਵਾਰਿਸ ਸ਼ਾਹ ਵਲੀ ਭੁੱਖੇ ਲੱਖ ਫਿਰਦੇ ਸਬਰ ਫੱਕਰ ਨੂੰ ਕੌਲ ਕਰਾਰ ਹੈ ਵੇ।

[50,ਫਿਲੇ ਰੋਡ, ਰੈਡਿੰਗ, ਬਰਕਸ, ਯੂ.ਕੇ.]



ਸੁਰਜੀਤ ਗਿੱਲ

# ਐਂਤੋਨੀਉ ਗਰਾਮਸੀ : ਇਕ ਪਰਿਚੈ

ਐਂਤੋਨੀਓ ਗਰਾਮਸੀ ਇਟਲੀ ਦੀ ਕਮਿਊਨਿਸਟ ਪਾਰਟੀ ਦੇ ਮੋਢੀ ਮੈਂਬਰਾਂ ਵਿਚੋਂ ਸੀ। ਉਹ ਪਾਰਟੀ ਦਾ ਸਿਧਾਂਤਕਾਰ ਤੇ ਉੱਘਾ ਮਾਰਕਸੀ ਚਿੰਤਕ ਹੋ ਗੁਜ਼ਰਿਆ ਹੈ। ਕੌਮਾਂਤਰੀ ਅਖਾੜੇ ਵਿਚ ਇਕ ਮਾਰਕਸਵਾਦੀ ਬੁੱਧੀਜੀਵੀ ਵਜੋਂ ਉਹਦਾ ਵਿਸ਼ੇਸ਼ ਸਥਾਨ ਹੈ। ਉਹ ਇਕ ਕਮਿਊਨਿਸਟ ਦਾ ਜੀਵਨ ਜੀਵਿਆ ਤੇ ਇਕ ਕਮਿਊਨਿਸਟ ਦੀ ਸੂਰਮਗਤੀ ਵਾਲੀ ਮੌਤ ਮਰਿਆ। ਉਹਦਾ ਜੀਵਨ ਸੰਸਾਰ ਭਰ ਦੇ ਪ੍ਰੋਲੇਤਾਰੀਆ ਦੇ ਸੰਗਰਾਮੀਆਂ ਲਈ ਇਕ ਮਸ਼ਾਲ-ਰਾਹ ਹੈ।

ਐਂਤੋਨੀਓ ਗਰਾਮਸੀ ਦਾ ਜਨਮ ਸਾਰਦੀਨੀਆਂ ਦੇ ਇਕ ਛੋਟੇ ਜਿਹੇ ਕਸਬੇ ਅਲੇਸ ਵਿਖੇ 1891 ਵਿਚ ਹੋਇਆ। ਉਹਦਾ ਪਿਤਾ ਨੇਪਲਜ਼ ਦਾ ਵਾਸੀ ਸੀ ਤੇ ਉਹ ਵਕੀਲ ਬਣਨ ਦਾ ਇਛਕ ਸੀ। ਪਰੰਤੂ ਅਪਣੇ ਪਿਤਾ ਦੀ ਮੌਤ ਕਾਰਨ ਉਹ ਵਕੀਲ ਨਾ ਬਣ ਸਕਿਆ ਤੇ ਉਸਨੂੰ ਪੜ੍ਹਾਈ ਛੱਡਣੀ ਪਈ। ਪਿਛੋਂ ਮਿਲਜਾਰਾ ਕਸਬੇ ਵਿਖੇ ਰਜਿਸਟਰਾਰ ਲਗ ਗਿਆ। ਇਥੇ ਉਹਦੀ ਮੁਲਾਕਾਤ ਗਰਾਮਸੀ ਦੀ ਮਾਂ ਨਾਲ ਹੋ ਗਈ ਜਿਹੜੀ ਕਿ ਸਥਾਨਕ ਟੈਕਸ ਇੰਸਪੈਕਟਰ ਦੀ ਧੀ ਸੀ। ਉਹ ਥੋਹੜਾ ਬਹੁਤ ਅੱਖਰਾਂ ਦੀ ਵੀ ਸਿਆਣੂੰ ਸੀ। ਸੰਨ 1897 ਵਿਚ ਗਰਾਮਸੀ ਦੇ ਪਿਤਾ ਨੂੰ ਨੌਕਰੀ ਤੋਂ ਮੁਅਤਲ ਕਰ ਦਿੱਤਾ ਤੇ ਸੰਨ 1900 ਵਿਚ ਉਹਨੂੰ ਇਕ ਕੇਸ ਵਿਚ ਛੇ ਸਾਲ ਕੈਦ ਹੋ ਗਈ। ਇਸ ਸਮੇਂ ਵਿਚ ਗਰਾਮਸੀ ਦੀ ਮਾਂ ਨੂੰ ਇਕੱਲੀ ਨੂੰ ਸੱਤ ਬੱਚੇ ਪਾਲਣੇ ਪਏ। ਘਰ ਵਿਚ ਬਹੁਤ ਗਰੀਬੀ ਸੀ। ਆਮਦਨ ਦਾ ਕੋਈ ਵਸੀਲਾ ਨਹੀਂ ਸੀ। ਗਰਾਮਸੀ ਦੀ ਮਾਂ ਨੇ ਦਰਜ਼ੀ ਦਾ ਕੰਮ ਕਰਕੇ ਤੇ ਜ਼ਮੀਨ ਦਾ ਪਲਾਟ ਵੇਚਕੇ ਮੁਸ਼ਕਲ ਨਾਲ ਡੰਗ ਟਪਾਇਆ।

ਗਰਾਮਸੀ ਦੀ ਸਿਹਤ ਬਹੁਤ ਖਰਾਬ ਸੀ। ਉਹਦੀ ਰੀੜ੍ਹ ਦੀ ਹੱਡੀ ਵਿਚ ਨੁਕਸ ਸੀ। ਡਾਕਟਰਾਂ ਨੇ ਇਹ ਨੁਕਸ ਦੂਰ ਕਰਨ ਲਈ ਉਹਨੂੰ ਕਾਫੀ ਸਮਾਂ ਛੱਤ ਨਾਲ ਟੰਗੀ ਰਖਿਆ। ਪਰ ਇਹ ਨੁਕਸ ਪੂਰੀ ਤਰ੍ਹਾਂ ਠੀਕ ਨਾ ਹੋਇਆ। ਉਹ ਕੁੱਬਾ ਹੋ ਗਿਆ। ਉਹਦਾ ਕੱਦ ਮੁਸ਼ਕਲ ਨਾਲ ਪੰਜ ਫੁਟ ਸੀ। ਉਹਨੂੰ ਕੁਝ ਅੰਦਰੂਨੀ ਰੋਗ ਵੀ ਸਨ ਜਿਨ੍ਹਾਂ ਕਾਰਨ ਉਹ ਕਈ ਵੇਰ ਬਚਪਨ ਵਿਚ ਮੌਤ ਦੇ ਬੂਹੇ ਤੋਂ ਮੁੜਿਆ ਅਤੇ ਜੋ ਮਗਰੋਂ ਉਹਦੀ ਮੌਤ ਦਾ ਕਾਰਨ ਬਣੇ।

ਗਰਾਮਸੀ ਨੇ ਮੁਢਲੀ ਵਿਦਿਆ ਬਹੁਤ ਔਖੇ ਹੋ ਕੇ ਪ੍ਰਾਪਤ ਕੀਤੀ। ਖਰਾਬ ਸਿਹਤ ਦੇ ਹੁੰਦਿਆਂ ਵੀ ਉਹਨੂੰ ਕੰਮ ਕਰਨਾ ਪੈਂਦਾ ਕਿਉਂਕਿ ਘਰ ਵਿਚ ਹੋਰ ਕੋਈ ਕਮਾਊ ਨਹੀਂ ਸੀ। ਉਹਦੇ ਪਿਤਾ ਦੀ ਜੇਲ੍ਹ ਤੋਂ ਰਿਹਾਈ ਪਿੱਛੋਂ ਉਹ ਮੁੜ ਸਕੂਲ ਗਿਆ ਤੇ ਵਜ਼ੀਫੇ ਨਾਲ ਇਮਤਿਹਾਨ ਪਾਸ ਕਰ ਗਿਆ ਅਤੇ ਹੋਰ ਵਿਦਿਆ ਲਈ ਕਾਗਲਿਆਰੀ ਵਿਖੇ ਚਲਿਆ ਗਿਆ ਜਿਥੇ ਉਹ ਆਪਣੇ ਵੱਡੇ ਭਰਾ ਗੇਨਾਰੋ ਕੋਲ ਰਹਿਣ ਲਗ ਪਿਆ ਜਿਹੜਾ ਕਿ ਅਪਣੀ ਫੌਜੀ ਸੇਵਾ ਪਿੱਛੋਂ ਕਾਗਲਿਆਰੀ ਵਿਖੇ ਸਿਵਲ ਮੁਲਾਜ਼ਮ ਸੀ। ਗੇਨਾਰੋ ਅਪਣੀ ਫੌਜੀ ਸਰਵਿਸ ਸਮੇਂ ਸੋਸ਼ਲਿਸਟ ਸੰਗਰਾਮੀਆ ਬਣ ਗਿਆ ਸੀ। ਉਹਨੇ ਅਪਣੇ ਛੋਟੇ ਭਰਾ ਗਰਾਮਸੀ ਨੂੰ ਵੀ ਰਾਜਸੀ ਵਿਚਾਰਾਂ ਦੀ ਪਾਹ ਲਾ ਦਿੱਤੀ। ਉਹ 1906 ਤੋਂ ਗਰਾਮਸੀ ਨੂੰ ਸੋਸ਼ਲਿਸਟ ਸਾਹਿਤ ਭੇਜਦਾ ਰਿਹਾ ਸੀ। ਗਰਾਮਸੀ ਉਤੇ ਸਾਰਦੀਨੀਆਂ ਵਿਚ ਚਲੀ ਜਨਤਕ

ਲਹਿਰ ਤੇ ਉਸ ਉਤੇ ਹੋਏ ਜਬਰ ਨੇ ਵੀ ਡੂੰਘਾ ਪ੍ਰਭਾਵ ਪਾਇਆ। ਫੌਜੀ ਤੇ ਕਾਨੂੰਨੀ ਜਬਰ ਨੇ ਸਾਰਦੀਨੀ ਕੌਮਵਾਦ ਨੂੰ ਬਹੁਤ ਉਭਾਰਿਆ ਤੇ ਗਰਾਮਸੀ ਵੀ ਇਸ ਪ੍ਰਭਾਵ ਅਧੀਨ ਆ ਗਿਆ। ਪਿਛੋਂ ਮਜ਼ਦੂਰ ਲਹਿਰ ਵਿਚ ਕੰਮ ਕਰਨ ਨਾਲ ਇਹ ਪ੍ਰਭਾਵ ਘਟ ਤਾਂ ਗਿਆ ਪਰ ਉੱਕਾ ਖਤਮ ਨਾ ਹੋਇਆ। ਸੰਨ 1911 ਵਿਚ ਗਰਾਮਸੀ ਨੇ ਸਾਰਦੀਨੀਆ ਤੋਂ ਗਰੀਬ ਵਿਦਿਆਰਥੀਆਂ ਲਈ ਰਾਖਵਾਂ ਵਜ਼ੀਫਾ ਪ੍ਰਾਪਤ ਕੀਤਾ ਤੇ ਟੂਰਿਨ ਯੂਨੀਵਰਸਿਟੀ ਵਿਚ ਦਾਖਲਾ ਪ੍ਰਾਪਤ ਕਰ ਲਿਆ। ਇਸੇ ਸਮੇਂ ਭਵਿਸ਼ ਦਾ ਯੁੱਧ ਸਾਥੀ ਤੇ ਕਮਿਊਨਿਸਟ ਪਾਰਟੀ ਦਾ ਜਨਰਲ ਸਕੱਤਰ ਅਮੀਰੋ ਤੁਗਲਿਆਤੀ ਵੀ ਇਮਤਿਹਾਨ ਦੇ ਰਿਹਾ ਸੀ। ਵਜ਼ੀਫੇ ਦੀ ਰਕਮ ਬਹੁਤ ਥੋਹੜੀ ਸੀ। ਖੁਰਾਕ ਦੀ ਥੁੜ ਠੰਡ ਤੇ ਕਾਰਨ ਉਹ ਬੀਮਾਰ ਹੋ ਗਿਆ ਤੇ ਮੁੜ ਮੁੜ ਬੀਮਾਰ ਪੈਂਦਾ ਰਿਹਾ। ਸੰਨ 1913-15 ਸਮੇਂ ਉਹ ਬੀਮਾਰ ਰਿਹਾ ਤੇ ਅੰਤ ਪੜ੍ਹਾਈ ਛੱਡਣ ਲਈ ਮਜਬੂਰ ਹੋ ਗਿਆ। ਇਹਨਾਂ ਨਿਜੀ ਕਾਰਨਾਂ ਤੋਂ ਬਿਨਾਂ ਰਾਜਸੀ ਵਿਚਾਰਾਂ ਵਿਚ ਆ ਰਹੀ ਪਕਿਆਈ ਵੀ ਪੜ੍ਹਾਈ ਛੱਡਣ ਦਾ ਕਾਰਨ ਸੀ।

ਯੂਨੀਵਰਸਿਟੀ ਦੀ ਪੜ੍ਹਾਈ ਸਮੇਂ ਪਹਿਲੀ ਵੇਰ ਗਰਾਮਸੀ ਨੂੰ ਅਪਣੇ ਸਮੇਂ ਦੇ ਬੁੱਧੀਜੀਵੀ ਆਲੇ ਦੁਆਲੇ ਨਾਲ ਵਾਹ ਪਿਆ। ਉਦਾਰਵਾਦੀ ਵਿਚਾਰਾਂ ਦੇ ਥੋਥੇਪਣ ਕਾਰਨ ਬੁੱਧੀਜੀਵੀ ਸੋਸ਼ਲਿਸਟ ਵਿਚਾਰਾਂ ਵੱਲ ਝੁਕ ਰਹੇ ਸਨ। ਇਨ੍ਹਾਂ ਵਿਚੋਂ ਅੰਬਰਤੋ ਕੋਸਮੋ ਜਿਹੜਾ ਕਿ ਸਾਹਿਤ ਦਾ ਇਤਿਹਾਸਕਾਰ ਤੇ ਦਾਂਤੇ...ਸਕਾਲਰ ਸੀ ਅਤੇ ਐਨੀਬਿਲ ਪੈਸਤੋਰ ਜਿਸ ਤੋਂ ਗਰਾਮਸੀ ਨੇ ਮੁੱਢਲਾ ਮਾਰਕਸਵਾਦ ਪੜ੍ਹਿਆ, ਕਾਫੀ ਉਘੇ ਸਨ। ਇਥੇ ਗਰਾਮਸੀ ਨੇ ਹੀਗਲ ਦੇ ਦਰਸ਼ਨ ਦੀ ਇਕ ਕਿਸਮ 'ਪਰਿਨਸਸ ਦਰਸ਼ਨ' ਪੜ੍ਹਿਆ।

ਜਿਸ ਸਮੇਂ ਗਰਾਮਸੀ ਟੂਰਿਨ ਵਿਖੇ ਗਿਆ ਉਸ ਸਮੇਂ ਉਹ ਮਜ਼ਦੂਰ ਲਹਿਰ ਦਾ ਗੜ ਸੀ। ਇਥੇ ਉਸ ਨੇ ਮਜ਼ਦੂਰਾਂ ਨਾਲ ਅਮਲੀ ਸੰਬੰਧ ਜੋੜੇ। ਇਸ ਦੌਰਾਨ ਉਹ ਇਟਲੀ ਦੀ ਸੋਸ਼ਲਿਸਟ ਪਾਰਟੀ ਨਾਲ ਜਥੇਬੰਦਕ ਤੌਰ 'ਤੇ ਜੁੜਿਆ ਤੇ ਉਹਦੇ ਆਗੂਆਂ ਵਿਚੋਂ ਸੀ। ਪਰੰਤੂ ਉਸ ਸਮੇਂ ਉਹਦੇ ਮਾਰਕਸਵਾਦੀ ਵਿਚਾਰ ਪੂਰੀ ਤਰ੍ਹਾਂ ਨਿਖਰੇ ਨਹੀਂ ਸਨ। ਤੇ ਉਹ ਓਪਰੇ ਪ੍ਰਭਾਵਾਂ ਤੋਂ ਮੁਕਤ ਨਹੀਂ ਸੀ।

ਸੰਨ 1915 ਵਿਚ ਗਰਾਮਸੀ ਸੋਸ਼ਲਿਸਟ ਪਾਰਟੀ ਦੇ ਹਫਤਾਵਾਰ ਅਖਬਾਰ ਦੇ ਸਟਾਫ ਵਿਚ ਕੁਲਵਕਤੀ ਪੱਤਰਕਾਰ ਦੇ ਤੌਰ 'ਤੇ ਸ਼ਾਮਿਲ ਹੋ ਗਿਆ। ਜੰਗ ਦੇ ਦੌਰਾਨ ਉਹ ਇਕ ਰਾਜਸੀ ਟਿਪਣੀਕਾਰ ਵਜੋਂ ਉਭਰਿਆ। ਸੰਨ 19.6 ਤੋਂ ਉਹਨੇ ਪਾਰਟੀ ਦੇ ਰੋਜ਼ਾਨਾ ਅਖਬਾਰ ਵਿਚ ਥੇਟਰ 'ਤੇ ਪੜਚੋਲ ਲਿਖਣੀ ਆਰੰਭ ਦਿੱਤੀ। ਇਸੇ ਸਾਲ ਉਹ ਪਹਿਲੀ ਵੇਰ ਪਬਲਿਕ ਮੀਟਿੰਗਾਂ ਵਿਚ ਬੋਲਿਆ। ਇਹਨਾਂ ਮੀਟਿੰਗਾਂ ਵਿਚ ਉਹਨੇ ਸਾਹਿਤ ਤੇ ਰਾਜਨੀਤੀ ਬਾਰੇ ਅਪਣੇ ਵਿਚਾਰ ਪ੍ਰਗਟ ਕੀਤੇ।

ਸੰਨ 1917 ਦੇ ਸੋਵੀਅਤ ਇਨਕਲਾਬ ਦਾ ਇਟਲੀ ਦੀ ਮਜ਼ਦੂਰ ਜਮਾਤ ਤੇ ਗਰਾਮਸੀ ਉਤੇ ਬਹੁਤ ਡੂੰਘਾ ਅਸਰ ਪਿਆ। ਬੇਸ਼ਕ ਉਸ ਸਮੇਂ ਇਨਕਲਾਬ ਬਾਰੇ ਉਹਦੀ ਜਾਣਕਾਰੀ ਸੀਮਿਤ ਸੀ। ਪਰ ਫਿਰ ਵੀ ਉਹਨੇ ਇਸ ਦੀ ਮਹਾਨਤਾ ਨੂੰ ਸਮਝਿਆ ਤੇ ਪੇਸ਼ ਕੀਤਾ। ਪਿੱਛੋਂ ਉਹਨੇ ਸੋਵੀਅਤ ਇਨਕਲਾਬ ਨੂੰ ਸਮਝਿਆ ਤੇ ਇਟਲੀ ਦੀ ਮਜ਼ਦੂਰ ਜਮਾਤ ਤੇ ਸੰਸਾਰ ਮਜ਼ਦਰ ਲਹਿਰ ਲਈ ਇਸਦੀ ਅਹਿਮੀਅਤ ਨੂੰ ਗ੍ਰਹਿਣ ਕੀਤਾ।

ਸੰਨ 1921 ਦੇ ਜਨਵਰੀ ਮਹੀਨੇ ਵਿਚ ਇਟਲੀ ਦੀ ਕਮਿਊਨਿਸਟ ਪਾਰਟੀ

(P. C. I.) ਕਾਇਮ ਕੀਤੀ ਗਈ। ਗਰਾਮਸੀ ਨੇ ਪਾਰਟੀ ਦੀ ਸਿਧਾਂਤਕ ਉਸਾਰੀ ਵਿਚ ਅਹਿਮ ਰੋਲ ਅਦਾ ਕੀਤਾ। ਉਹ ਕੁਝ ਸਮਾਂ ਇਟਲੀ ਦੀ ਕਮਿਊਨਿਸਟ ਪਾਰਟੀ ਦੇ ਕੋਮਨਤਰਨ ਵਿਖੇ ਪ੍ਰਤਿਨਿਧ ਵਜੋਂ ਮਾਸਕੋ ਵਿਚ ਤੇ ਪਿੱਛੋਂ ਫਾਸ਼ੀਵਾਦ ਵਿਰੋਧੀ ਕੋਮਨਤਰਨ ਦੇ ਬਿਊਰੋ ਦੇ ਮੈਂਬਰ ਵਜੋਂ ਵੀਆਨਾ ਵਿਚ ਰਿਹਾ।

ਇਸ ਸਮੇਂ ਦੌਰਾਨ ਇਟਲੀ ਵਿਚ ਫਾਸ਼ੀਵਾਦ ਦੀ ਚੜ੍ਹਤ ਹੋ ਗਈ। ਮਸੋਲੀਨੀ, ਜਿਹੜਾ ਕਿਸੇ ਸਮੇਂ ਇਟਲੀ ਦੀ ਸੋਸ਼ਲਿਸਟ ਪਾਰਟੀ ਵਿਚ ਖੱਬੇ ਪੱਖ ਦਾ ਮੋਹਰੀ ਸੀ, ਡਿਕਟੇਟਰ ਬਣ ਗਿਆ। ਉਹਨੇ ਮਜ਼ਦੂਰ ਜਮਾਤ ਤੇ ਉਹਦੀ ਮੋਹਰੀ ਕਮਿਊਨਿਸਟ ਪਾਰਟੀ ਉਤੇ ਹੱਲਾ ਬੋਲ ਦਿੱਤਾ। ਹਜ਼ਾਰਾਂ ਵਰਕਰ ਤੇ ਆਗੂ ਕੈਦ ਕਰ ਲਏ। ਮਈ 1924 ਵਿਚ ਗਰਾਮਸੀ ਵੀਆਨਾ ਤੋਂ ਵਾਪਸ ਇਟਲੀ ਪੁਜ ਗਿਆ ਅਤੇ 1926 ਤੱਕ ਤਕਰੀਬਨ ਦੋ ਸਾਲ ਪਾਰਟੀ ਦਾ ਅਮਲੀ ਆਗੂ ਰਿਹਾ। ਇਸ ਸਮੇਂ ਉਹਨੇ ਪਾਰਟੀ ਨੂੰ ਅੰਦਰਲੇ ਤੇ ਬਾਹਰਲੇ ਸੰਕਟ ਵਿਚੋਂ ਕੱਢਣ ਲਈ ਸਿਰਤੋੜ ਯਤਨ ਕੀਤੇ।

31 ਅਕਤੂਬਰ 1926 ਨੂੰ ਇਕ ਪੰਦਰਾਂ ਸਾਲਾਂ ਦੇ ਮੁੰਡੇ ਵਲੋਂ ਮਸੋਲੀਨੀ ਨੂੰ ਕਤਲ ਕਰਨ ਦੇ ਯਤਨਾਂ ਦਾ ਬਹਾਨਾ ਬਣਾਕੇ ਇਟਲੀ ਵਿਚ ਸਰਮਾਏਦਾਰ ਜਮਹੂਰੀਅਤ ਦੀ ਰਹਿੰਦ ਖੂੰਹਦ ਵੀ ਖਤਮ ਕਰ ਦਿੱਤੀ ਗਈ। ਕਮਿਊਨਿਸਟ ਪਾਰਟੀ ਪਹਿਲਾਂ ਹੀ ਅਰਧ-ਗੁਪਤ ਕੰਮ ਕਰਨ 'ਤੇ ਮਜਬੂਰ ਸੀ। ਪਾਰਟੀ ਨੇ ਗਰਾਮਸੀ ਦੇ ਸਵਿਟਜ਼ਰਲੈਂਡ ਚਲੇ ਜਾਣ ਦਾ ਪਲਾਨ ਪੇਸ਼ ਕੀਤਾ। ਪਰ ਉਹਨੇ ਜਾਣ ਤੋਂ ਇਨਕਾਰ ਕਰ ਦਿੱਤਾ। ਉਹਨੇ ਐਲਾਨ ਕੀਤਾ ਕਿ ਜਦੋਂ ਜਹਾਜ਼ ਖਤਰੇ ਵਿਚ ਹੋਵੇ ਤਾਂ ਕਪਤਾਨ ਦਾ ਕੰਮ ਹੈ ਕਿ ਉਹ ਜਹਾਜ਼ ਨੂੰ ਸਭ ਤੋਂ ਪਿੱਛੋਂ ਛੱਡੇ।

ਗਰਿਫਤਾਰੀ ਪਿੱਛੋਂ ਗਰਾਮਸੀ ਨੂੰ ਵੱਖੋ ਵੱਖਰੀਆਂ ਜੇਲ੍ਹਾਂ ਵਿਚ ਰਖਿਆ ਗਿਆ ਤੇ ਉਸ ਨਾਲ ਅਣ-ਮਨੁੱਖੀ ਵਰਤਾਉ ਕੀਤਾ ਗਿਆ। 4 ਜੂਨ 1928 ਨੂੰ ਉਹਨੂੰ ਇਕ ਫਾਸ਼ੀ ਅਦਾਲਤ ਨੇ ਵੀਹ ਸਾਲ ਦੀ ਕੈਦ ਦੀ ਸਜ਼ਾ ਦਿੱਤੀ। ਉਹਦੀ ਖਰਾਬ ਸਿਹਤ ਹੋਰ ਬਿਗੜ ਗਈ। ਪਰ ਉਹਨੇ ਜੇਲ੍ਹ ਅੰਦਰ ਵੀ ਹਾਰ ਨਹੀਂ ਮੰਨੀ ਬਲਕਿ ਉਹਨੇ ਸਾਹਿਤ ਤੋਂ ਲੈਕੇ ਰਾਜਨੀਤੀ ਤੱਕ ਤਕਰੀਬਨ ਹਰ ਇਕ ਵਿਸ਼ੇ 'ਤੇ ਅਪਣੀ ਕਲਮ ਚਲਾਈ। ਗਰਾਮਸੀ ਨੂੰ ਜੇਲ੍ਹ ਕਰਨ ਸਮੇਂ ਫਾਸ਼ੀ ਅਦਾਲਤ ਵਿਚ ਇਕ ਸਰਕਾਰੀ ਵਕੀਲ ਨੇ ਕਿਹਾ ਸੀ ਕਿ 'ਇਸ ਦਿਮਾਗ ਨੂੰ ਘੱਟੋ ਘੱਟ ਵੀਹ ਸਾਲ ਲਈ ਕੰਮ ਕਰਨੋ ਬੰਦ ਕਰ ਦੇਣਾ ਚਾਹੀਦਾ ਹੈ।'' ਪਰ ਫਾਸ਼ੀ ਇਹ ਕੁਝ ਨਾ ਕਰ ਸਕੇ। ਗਰਾਮਸੀ ਅਪਣੀ ਸੂਝ ਤੇ ਸਿਆਣਪ ਦਾ ਬਹੁਮੁੱਲਾ ਵਿਰਸਾ ਸੰਸਾਰ ਮਜ਼ਦੂਰ ਲਹਿਰ ਤੇ ਇਟਲੀ ਦੀ ਕਮਿਊਨਿਸਟ ਪਾਰਟੀ ਲਈ ਛੱਡ ਗਿਆ ਹੈ ਜਿਸ 'ਤੇ ਅੱਜ ਸੰਸਾਰ ਭਰ ਦੇ ਕਮਿਊਨਿਸਟਾਂ ਨੂੰ ਮਾਣ ਹੈ।

ਗਰਾਮਸੀ ਦੀ ਰਿਹਾਈ 21 ਅਪਰੈਲ 1937 ਨੂੰ ਹੋਈ ਸੀ। ਪਰ ਉਹ ਉਸ ਸਮੇਂ ਏਨਾ ਬੀਮਾਰ ਸੀ ਕਿ ਹਸਪਤਾਲ ਛੱਡ ਨਹੀਂ ਸਕਦਾ ਸੀ। 27 ਅਪਰੈਲ 1937 ਨੂੰ ਉਹਦੀ ਮੌਤ ਹੋ ਗਈ। ਜਿਸ ਸਮੇਂ ਉਹਦੇ ਅੰਤਿਮ ਸੰਸਕਾਰਾਂ ਦਾ ਪ੍ਰਬੰਧ ਹੋ ਰਿਹਾ ਸੀ ਉਹਦੇ ਸਾਥੀ ਉਹਦੀਆਂ ਜੇਲ੍ਹ ਦੀਆਂ ਲਿਖਤਾਂ ਦੀਆਂ 33 ਕਾਪੀਆਂ ਸਾਂਭਣ ਤੇ ਪਿਛੋਂ ਮਾਸਕੋ ਭੇਜਣ ਵਿਚ ਸਫਲ ਹੋ ਗਏ। ਇਹ ਲਿਖਤਾਂ ਗਰਾਮਸੀ ਦਾ ਅਮਰ ਵਿਰਸਾ ਹਨ।

[ਪਿੰਡ ਤੇ ਡਾਕਖਾਨਾ ਘੋਲੀਆ ਕਲਾਂ, ਤਹਿਸੀਲ ਮੋਗਾ, ਜ਼ਿਲਾ ਫਰੀਦਕੋਟ]

ਜਗੀਰ ਸਿੰਘ ਜਗਤਾਰ

# ਦਸਤਾਵੇਜ਼ ਦੇ ਲੇਖਕ ਨਾਲ

[ਪਿਛਲੇ ਦਿਨਾਂ ਵਿਚ ਨਕਸਲਵਾਦੀ ਲਹਿਰ ਨੂੰ ਆਧਾਰ ਬਣਾਕੇ ਦੋ ਨਾਵਲ ਲਿਖੇ ਗਏ ਹਨ, ਇਕ ਜਸਵੰਤ ਸਿੰਘ ਕੰਵਲ ਦਾ 'ਲਹੂ ਦੀ ਲੋਅ' ਅਤੇ ਦੂਸਰਾ ਪ੍ਰੇਮ ਪ੍ਰਕਾਸ਼ ਦਾ ਦਸਤਾਵੇਜ਼। ਜਿਥੇ ਕੰਵਲ ਦੇ ਨਾਵਲ ਨੂੰ ਨਕਸਲਵਾਦੀ ਹਲਕਿਆਂ ਵਿਚ ਇਕ ਮਹੱਤਵਪੂਰਣ ਇਤਿਹਾਸਕ ਕ੍ਰਾਂਤੀਕਾਰੀ ਕ੍ਰਿਤ ਕਹਿਕੇ ਵਡਿਆਇਆ ਗਿਆ ਹੈ, ਉਥੇ ਪ੍ਰੇਮ ਪ੍ਰਕਾਸ਼ ਦੇ ਨਾਵਲ ਦੇ ਵਿਰੋਧ ਵਿਚ ਇਹਨਾਂ ਹਲਕਿਆਂ ਵਿਚ ਤਿੱਖਾ ਪ੍ਰਤਿਕਰਮ ਹੋਇਆ ਹੈ। ਦਿਲਚਸਪ ਗੱਲ ਇਹ ਹੈ ਕਿ ਜਿੱਥੇ 'ਲਹੂ ਦੀ ਲੋਅ' ਦਾ ਲੇਖਕ ਨਕਸਲਵਾਦੀ ਲਹਿਰ ਦੇ ਦੌਰਾ ਸਮੇਂ ਇਸ ਸੰਬੰਧੀ ਉਦਾਸੀਨ ਹੀ ਨਹੀਂ ਸਗੋਂ ਰਾਜਨੀਤਿਕ ਤੌਰ 'ਤੇ ਇਸ ਦੇ ਵਿਰੋਧੀਆਂ ਦੀਆਂ ਸਫਾਂ ਵਿਚ ਸੀ ਉਥੇ ਪ੍ਰੇਮ ਪ੍ਰਕਾਸ਼ ਇਸਦਾ ਸਮਰਥਕ ਤੇ ਯਥਾਸ਼ਕਤ ਇਸ ਵਿਚ ਸਰਗਰਮ ਵੀ ਸੀ। ਦੋਹਾਂ ਹੀ ਨਾਵਲਾਂ ਬਾਰੇ ਪਰਸਪਰ ਵਿਰੋਧੀ ਪ੍ਰਤਿਕਰਮ ਭਾਵੁਕਤਾ ਦੀ ਦੇਣ ਹਨ ਅਤੇ ਸਾਡੀ ਸਾਹਿਤ ਆਲੋਚਨਾ ਵਿਚ ਵਿਗਿਆਨਕ ਦ੍ਰਿਸ਼ਟੀ ਦੇ ਅਭਾਵ ਦੇ ਸੂਚਕ ਹਨ। ਕਾਫੀ ਚਰਚਾ ਦੇ ਬਾਵਜੂਦ ਇਹਨਾਂ ਦੋਨਾਂ ਦੇ ਠੀਕ ਸਾਹਿਤਕ ਮੁੱਲਾਂਕਣ ਦੀ ਹਾਲੇ ਉਡੀਕ ਬਣੀ ਹੋਈ ਹੈ। ਇਸ ਮੁੱਲਾਂਕਣ ਨੂੰ ਸਹਿਲ ਬਣਾਉਣ ਲਈ ਦਸਤਾਵੇਜ਼ ਦੇ ਲੇਖਕ ਪ੍ਰੇਮ ਪ੍ਰਕਾਸ਼ ਦੇ ਆਪਣੀ ਕ੍ਰਿਤ ਸੰਬੰਧੀ ਹੇਠਲੇ ਇੰਟਰਵਿਊ ਵਿਚ ਪ੍ਰਗਟਾਏ ਗਏ ਵਿਚਾਰ ਸਹਾਈ ਹੋਣਗੇ-ਅਜਿਹੀ ਸਾਨੂੰ ਆਸ ਹੈ।

ਸੰਪਾਦਕ]

**ਜ. ਸ. ਜਗਤਾਰ** : ਪ੍ਰੇਮ ਪ੍ਰਕਾਸ਼, 'ਦਸਤਾਵੇਜ਼' ਨਾਵਲ ਲਿਖਣ ਦੀ ਲੋੜ ਕਿਉਂ ਪਈ ?

**ਪ੍ਰੇਮ ਪ੍ਰਕਾਸ਼** : ਮੇਰੀ ਜ਼ਿੰਦਗੀ ਉਤੇ ਤਾਰੀਖ ਦੀਆਂ ਦੋ ਘਟਨਾਵਾਂ ਦੀ ਛਾਪ ਸਭ ਤੋਂ ਡੂੰਘੀ ਹੈ। ਇਕ, 1947 ਦੀ ਵੰਡ ਜਿਸ ਤੋਂ ਮੈਂ ਮਹਿਸੂਸ ਕੀਤਾ ਸੀ ਕਿ ਮੇਰਾ ਅੱਧ ਟੁਟਕੇ ਪਰੇ ਹੋ ਗਿਆ ਹੈ। ਮੇਰੀ ਧਾਰਮਿਕ, ਸਮਾਜੀ ਤੇ ਰਾਜਨੀਤਕ ਸੋਚਾਂ ਦੀ ਬੁਨਿਆਦ ਉਥੋਂ ਬੱਝੀ ਸੀ। ਤੇ ਦੂਜੀ, ਨਕਸਲੀਆ 'ਤੇ ਪੁਲਸ ਤਸ਼ਦਦ। ਜਦ ਪਿੰਡ ਪਿੰਡ ਨੌਜਵਾਨ ਕ੍ਰਾਂਤੀਕਾਰੀ ਮੁੰਡੇ ਪੁਲਸ ਨੇ ਫੜ ਫੜ ਕੇ ਗੋਲੀਆ ਨਾਲ ਮਾਰ ਦਿਤੇ ਤੇ ਕੋਈ ਹਾ! ਦਾ ਨਾਹਰਾ ਵੀ ਨਾ ਮਾਰ ਸਕਿਆ। ਨੌਜਵਾਨਾਂ ਦਾ ਇਹ ਕਤਲਾਮ ਮੇਰੇ ਦਿਲ 'ਤੇ ਬਹੁਤ ਬੜਾ ਬੋਝ ਹੈ। ਉਹਨੀਂ ਦਿਨੀਂ ਮੈਂ ਇਕ ਕਹਾਣੀ ਲਿਖੀ ਸੀ 'ਖੂੰ-ਬਹਾ'। ਉਸ ਵਿਚ ਸੰਤਾਲੀ ਤੇ ਨਕਸਲੀਆਂ ਦੇ ਖੂਨ ਦਾ ਖੂੰ-ਬਹਾ (ਕਤਲ ਦਾ ਮੁਆਵਜ਼ਾ) ਦੇਣ ਦਾ ਮੇਰਾ ਆਪਣਾ ਅਹਿਸਾਸ ਹੈ। ਮੈਂ ਨਾਵਲ ਦੀ ਭੂਮਿਕਾ ਵਿਚ ਵੀ ਲਿਖਿਆ ਹੈ ਕਿ ਇਹ ਮੇਰੇ 'ਤੇ ਕਰਜ਼ ਹੈ ਜੋ ਮੈਂ ਲਿਖਕੇ ਲਾਹੁਣ ਦਾ ਜਤਨ ਕੀਤਾ ਹੈ।

**ਜ. ਸ. ਜਗਤਾਰ** : ਤੂੰ ਇਸਨੂੰ ਕਰਜ਼ਾ ਚੁਕਾਣ ਦਾ ਜਤਨ ਕੀਤਾ ਕਿਹਾ ਹੈ ਜਦੋਂ ਕਿ 'ਦਸਤਾਵੇਜ਼' ਦੀ ਨਕਸਲੀ ਦਾਇਰੇ ਵਿਚ ਖਾਸ ਤੌਰ 'ਤੇ ਅਤੇ ਕਮਿਊਨਿਸਟਾਂ ਵਿਚ ਆਮ ਤੌਰ ਉਤੇ ਨੁਕਤਾਚੀਨੀ ਹੋਈ ਹੈ ?

**ਪ੍ਰੇਮ ਪ੍ਰਕਾਸ਼** : ਮੈਂ ਸਮਝਦਾ ਹਾਂ ਕਰਜ਼ਾ ਚੁਕਾਣ ਦਾ ਮਤਲਬ ਇਹ ਹੈ ਕਿ ਮੈਂ ਉਸ ਸਮੇਂ ਦੇ ਸੱਚੇ ਹਾਲਾਤ ਕਲਮਬੰਦ ਕਰਾਂ, ਜਦੋਂ ਕਿ ਮੇਰੇ ਨੁਕਤਾਚੀਨਾਂ ਨੂੰ ਇਹ ਆਸ ਸੀ

ਕਿ 'ਦਸਤਾਵੇਜ਼' ਵਿਚ ਨਕਸਲੀ ਨੌਜਵਾਨਾਂ ਨੂੰ ਮਹਾਨ ਪਾਤਰ ਕਹਿਕੇ ਸ਼ਹੀਦ ਕਰਾਰ ਦਿਤਾ ਜਾਊਗਾ, ਤਾਂ ਜੋ ਉਹ ਪਾਠਕਾਂ ਵਾਸਤੇ ਕ੍ਰਾਂਤੀਕਾਰੀ ਲਹਿਰ ਲਈ ਪ੍ਰੇਰਨਾ ਦਾ ਸਾਧਨ ਬਣ ਸਕੂਗਾ। ਪਰ ਸਾਹਿਤ ਵਿਸ਼ੇਸ਼ ਕਰਕੇ ਲਹਿਰ ਦੇ ਸਾਹਿਤ ਬਾਰੇ ਮੇਰਾ ਵਿਚਾਰ ਹੈ ਕਿ ਉਹ ਸਮੇਂ ਦਾ ਸੱਚ ਹੋਣਾ ਚਾਹੀਦਾ ਹੈ। ਉਸ ਵਿਚ ਜ਼ਿੰਦਗੀ ਵਰਗਾ ਹੀ ਯਥਾਰਥ ਹੋਣਾ ਚਾਹੀਦਾ ਹੈ। ਤਦੇ ਉਹ ਜ਼ਿੰਦਗੀ ਤੇ ਲਹਿਰ ਨੂੰ ਸਮਝਣ ਖਾਤਰ ਸਹਾਇਤਾ ਕਰ ਸਕਦਾ ਹੈ। ਨਹੀਂ ਤਾਂ ਆਦਰਸ਼ਵਾਦੀ-ਰੁਮਾਂਸਵਾਦੀ ਸਾਹਿਤ ਪਾਠਕਾਂ ਨੂੰ ਲਹਿਰ ਤੇ ਸਮੁਚੀ ਜ਼ਿੰਦਗੀ ਬਾਰੇ ਗੁਮਰਾਹ ਕਰੇਗਾ। ਇਕ ਹੋਰ ਗੱਲ, ਪੰਜਾਬੀ ਗਲਪ ਸਾਹਿਤ ਵਿਚ ਪਾਠਕ ਨਾਨਕ ਸਿੰਘ ਦੇ ਰੁਮਾਂਸਵਾਦ-ਆਦਰਸ਼ਵਾਦ ਤੋਂ ਤੁਰੇ ਅਤੇ ਕੰਵਲ ਦੇ ਜ਼ਿਹਨੀ ਹੋ ਕੇ ਉਹ ਗੁਰਦਿਆਲ ਸਿੰਘ ਤੱਕ ਰੁਕ ਗਏ। ਪੰਜਾਬੀ ਗਲਪ ਵਿਚ ਬਹੁਤਾ ਕੁਝ ਨਾਨਕ ਸਿੰਘ ਦੀਆਂ ਹੀ ਸ਼ਾਖਾਂ ਨੇ। ਮੈਂ ਉਸ ਸਾਰੀ ਧਾਰਾ ਤੋਂ ਉਲਟ ਹੋ ਕੇ ਤੁਰਿਆ ਹਾਂ। ਪੰਜਾਬੀ ਸਾਹਿਤ ਵਿਚ ਸਾਡੀ ਅਗਾਂਹ ਵਧੂ ਲਹਿਰ ਨੇ ਜਿਥੇ ਜ਼ਿੰਦਗੀ ਨੂੰ ਸਮਝਣ ਵਿਚ ਸਹਾਇਤਾ ਦਿਤੀ ਹੈ, ਉਥੇ ਇਕ ਘਚੋਲਾ ਵੀ ਪਾਇਆ ਹੈ। ਉਸ ਨੇ ਪਾਤਰਾਂ ਨੂੰ ਵਰਗਾਂ ਵਿਚ ਵੰਡ ਕੇ ਬੈਠਾ ਦਿਤਾ ਹੈ, ਜਿਸ ਵਿਚ ਵਿਅਕਤੀ ਰੁਲ ਗਿਆ ਹੈ। ਪਾਤਰ ਸਪਾਟ ਹੋ ਕੇ ਰਹਿ ਗਏ ਹਨ, ਜਦੋਂ ਕਿ ਆਦਮੀ ਅਤੇ ਜ਼ਿੰਦਗੀ ਬਹੁਤ ਪੇਚੀਦਾ ਹੈ। ਮੈਂ ਆਦਮੀ ਨੂੰ ਸਮਝਣ, ਸਮਝਾਉਣ ਦੀ ਕੋਸ਼ਿਸ਼ ਕੀਤੀ ਹੈ। ਨਕਸਲੀ ਤੇ ਦੂਜੇ ਕਮਿਊਨਿਸਟ ਪਾਠਕ ਲਹਿਰ ਦੇ ਸੱਚ ਨੂੰ ਬਰਦਾਸ਼ਤ ਨਹੀਂ ਕਰ ਸਕੇ।

**ਜ. ਸ. ਜਗਤਾਰ** : ਤੂੰ 'ਦਸਤਾਵੇਜ਼' ਨੂੰ ਜ਼ਿੰਦਗੀ ਤੇ ਲਹਿਰ ਦਾ ਸੱਚ ਪੇਸ਼ ਕਰਨ ਲਈ ਲਿਖਿਆ ਦਸਿਆ ਹੈ, ਜਦੋਂ ਕਿ ਕੁਝ ਪਾਠਕਾਂ ਦਾ ਵਿਚਾਰ ਹੈ ਕਿ ਇਹ ਭਜਨ ਕੌਰ (ਕੇਵਲ ਕੌਰ) ਨੂੰ ਖੁਸ਼ ਕਰਨ, ਉਭਾਰਨ ਲਈ ਲਿਖਿਆ ਹੈ। ਕੁਝ ਹੋਰ, ਨਾਵਲ ਉਸ ਨੂੰ ਬਦਨਾਮ ਕਰਨ ਲਈ ਲਿਖਿਆ ਕਹਿੰਦੇ ਹਨ ?

**ਪ੍ਰੇਮ ਪ੍ਰਕਾਸ਼** : ਮੈਂ ਜ਼ਿੰਦਗੀ ਵਿਚ ਜੋ ਕੁਝ ਲਿਖਿਆ ਉਹ ਆਪਣੇ ਬਾਰੇ ਤੇ ਆਪਣੇ ਦੋਸਤਾਂ ਬਾਰੇ ਲਿਖਿਆ ਹੈ। ਪਰ ਇਸ ਗੱਲ ਦੀ ਕੋਈ ਅਹਿਮੀਅਤ ਨਹੀਂ ਕਿ ਫਲਾਣਾ ਪਾਤਰ ਕੌਣ ਹੈ। ਮੇਰੇ ਨਾਵਲ ਦਾ ਦੁਖਾਂਤ ਇਹ ਵੀ ਹੈ ਕਿ ਲੋਕ ਉਸਦੇ ਪਾਤਰਾਂ ਵਿਚ ਆਪਣੇ ਆਪ ਨੂੰ ਪਛਾਣਦੇ ਹਨ। ਉਹ ਮੇਰੇ ਬਣਾਏ ਪਾਤਰ ਨੂੰ ਭੁੱਲ ਜਾਂਦੇ ਹਨ ਤੇ ਆਪਣੀਆਂ ਵਖਰੀਆਂ ਪਛਾਣਾਂ ਲੱਭਣ ਲੱਗ ਜਾਂਦੇ ਹਨ। ਇਕ ਦਿਲਚਸਪ ਮਿਸਾਲ ਹੈ 'ਦਸਤਾਵੇਜ਼' ਵਿਚ, ਜਿਹਲ ਵਿਚ ਇਕ ਅਧਿਆਪਕ-ਲੇਖਕ ਪਾਤਰ ਮਿਲਦਾ ਹੈ, ਜਿਸਦੇ ਬਾਰੇ ਲਿਖਿਆ ਗਿਆ ਹੈ ਕਿ ਉਸਦੇ ਪਾਤਰ ਰੋਂਦੇ ਰੋਂਦੇ ਹਨ। ਕੁਝ ਚਿਰ ਪਹਿਲਾਂ ਉਹ ਅਧਿਆਪਕ ਮੈਨੂੰ ਮਿਲਿਆ ਤਾਂ ਉਸਨੇ ਨਾਵਲ ਦੀ ਗੱਲ ਕਰਦਿਆਂ ਸਿਰਫ ਇਨਾ ਕਿਹਾ "ਮੇਰੇ ਪਾਤਰ ਤਾਂ ਰੋਂਦੇ ਰੋਂਦੇ ਹਨ।" ਯਾਨੀ ਉਸਨੂੰ ਸਾਰਾ ਨਾਵਲ ਭੁੱਲ ਗਿਆ ਤੇ ਆਪਣੇ ਬਾਰੇ ਕਿਹਾ ਇਕ ਫਿਕਰਾ ਯਾਦ ਰਹਿ ਗਿਆ। ਇਹੀ ਭੁਲੇਖੇ ਹੋਰ ਲੋਕਾਂ ਦੇ ਹਨ। ਕੇਵਲ ਕੌਰ ਤਾਂ ਸਿਰਫ ਬੀਜ ਰੂਪ ਵਿਚ ਹੈ, ਪਰ ਜੋ ਪਾਤਰ ਭਜਨ ਕੌਰ ਦਾ ਹੈ, ਉਹ ਕੇਵਲ ਕੌਰ ਦਾ ਨਹੀਂ।...ਮੇਰਾ ਖਿਆਲ ਹੈ ਜਦ ਤੱਕ ਇਹ ਪਛਾਣ ਦਾ ਅਮਲ ਨਹੀਂ ਹਟਦਾ, ਨਾਵਲ ਦੀ ਠੀਕ ਕਦਰ ਕੀਮਤ ਨਹੀਂ ਜਾਣੀ ਜਾਣੀ।

**ਜ. ਸ. ਜਗਤਾਰ** ! ਮੈਂ ਇਹ ਕਿਹਾ ਸੀ ਕਿ ਪਾਠਕਾਂ ਦਾ ਇਕ ਹਿੱਸਾ ਭਜਨ ਕੌਰ ਨੂੰ ਉਭਾਰਨ ਤੇ ਦੂਜਾ ਹਿੱਸਾ ਉਸਨੂੰ ਨਿੰਦਣ ਦੇ ਮੰਤਵ ਨਾਲ ਨਾਵਲ ਲਿਖਿਆ ਕਹਿੰਦਾ ਹੈ। ਨਾਵਲ ਵਿਚ ਜਿਹੜੀ ਵੀ ਔਰਤ ਭਜਨ ਕੌਰ ਦੇ ਰੂਪ ਵਿਚ ਸਿਰਜੀ ਹੈ, ਕੀ ਇਹ ਕਥਨ ਉਸ ਬਾਰੇ ਸੱਚੇ ਨਹੀਂ ?

**ਪ੍ਰੇਮ ਪ੍ਰਕਾਸ਼** ! ਮੈਂ ਨਾ ਕਿਸੇ ਪਾਤਰ ਨੂੰ ਨਿੰਦਿਆ ਹੈ ਤੇ ਨਾ ਉਛਾਲਿਆ ਹੈ। ਮੇਰੀ ਸੋਚ ਇਹ ਹੈ ਕਿ ਹਰ ਪਾਤਰ ਦੇ ਅੰਦਰ ਦੀ ਸਚਾਈ ਲੱਭੀ ਜਾਏ। ਉਹ ਭਜਨ ਕੌਰ ਹੋਵੇ, ਸੰਧੂ ਹੋਵੇ, ਚੱਢਾ ਹੋਵੇ ਜਾਂ ਪਦਮਾ।

**ਜ. ਸ. ਜਗਤਾਰ** ! 'ਦਸਤਾਵੇਜ਼' ਤੋਂ ਇਹ ਪ੍ਰਭਾਵ ਬਣਦਾ ਹੈ ਕਿ ਇਸਤਰੀ ਦੇ ਪਰਾਏ ਮਰਦ ਨਾਲ ਸੰਬੰਧ ਚੰਗਾ ਕਰਮ ਨਹੀਂ ਜਦੋਂ ਕਿ ਤੈਂ ਆਪਣੀਆਂ ਕਹਾਣੀਆਂ ਵਿਚ ਇਸ ਤੋਂ ਉਲਟ ਪਹੁੰਚ ਲਈ ਹੈ। ਕਹਾਣੀ 'ਮੁਕਤੀ', 'ਕਾਰ ਸੇਵਾ', 'ਮੁਕਤੀ ਨੰਬਰ ਦੋ' ਆਦਿ ਵਿਚ ਅਜਿਹੀ ਇਸਤਰੀ ਨੂੰ ਜਿਹਲ ਵਿਚੋਂ ਨਿਕਲਣਾ ਦੱਸਿਆ ਹੈ। ਇਹ ਦੋ ਵੱਖੋ ਵੱਖ ਸਦਾਚਾਰਕ ਕੀਮਤਾਂ ਕਿਉਂ ?

**ਪ੍ਰੇਮ ਪ੍ਰਕਾਸ਼** ! ਮੇਰੀ ਸਦਾਚਾਰਕ ਕੀਮਤ ਇਕੋ ਹੀ ਹੈ। ਮੈਂ ਕਿਸੇ ਇਸਤਰੀ ਦੇ ਕਿਸੇ ਹੋਰ ਮਰਦ ਨਾਲ ਦੋਸਤੀ ਕਰਨ ਜਾਂ ਪਹਿਲਾ ਪਤੀ ਛੱਡ ਕੇ ਦੂਜੇ ਨਾਲ ਵਿਆਹ ਕਰਨ ਨੂੰ ਬੁਰਾ ਨਹੀਂ ਮੰਨਦਾ। ਪਰ ਨਕਸਲੀ ਲਹਿਰ ਵੇਲੇ, ਖਾਸ ਤੌਰ 'ਤੇ ਜਦੋਂ ਲਹਿਰ ਦੀ ਦੜ੍ਹਤ ਸੀ ਉਸ ਵੇਲੇ, ਕੋਈ ਆਦਮੀ ਜੇ ਲਹਿਰ ਨਾਲੋਂ ਵੱਧ ਧਿਆਨ ਆਪਣੇ ਨਿਜੀ ਕੰਮਾਂ ਤੇ ਸਵਾਰਥਾਂ ਨੂੰ ਦਿੰਦਾ ਹੈ ਤਾਂ ਮਾੜੀ ਗੱਲ ਹੈ। ਇਹ ਇਸ ਗੱਲ ਦਾ ਪ੍ਰਮਾਣ ਹੈ ਕਿ ਲਹਿਰ ਉਸ ਦੀ ਨਜ਼ਰ ਵਿਚ ਦੂਜੇ ਦਰਜੇ ਦੀ ਗੱਲ ਹੈ।

**ਜ. ਸ. ਜਗਤਾਰ** ! ਸੁਰਜੀਤ ਗਿੱਲ 'ਦਸਤਾਵੇਜ਼' ਬਾਰੇ ਲਿਖੰਦਾ ਮਰਦ ਇਸਤਰੀ ਸੰਬੰਧਾਂ ਬਾਰੇ ਉਪਰੋਕਤ ਭਾਵ ਹੀ ਪ੍ਰਗਟ ਕਰਦਾ ਹੈ। ਕੀ ਉਸ ਦਾ ਇਹ ਕਹਿਣਾ ਵੀ ਠੀਕ ਹੈ ਕਿ ਇਹ ਨਾਵਲ ਉਸ ਸਮੇਂ ਜਾਣ ਬੁਝ ਕੇ ਛਾਪਿਆ ਗਿਆ ਜਦ ਦੇਸ਼ ਵਿਚ ਖੱਬੀ-ਏਕਤਾ ਦੀ ਗੱਲ ਸ਼ੁਰੂ ਹੋਈ ਹੈ ?

**ਪ੍ਰੇਮ ਪ੍ਰਕਾਸ਼** ! ਸੁਰਜੀਤ ਗਿੱਲ ਮਾਰਕਸੀ ਪਾਰਟੀ ਦਾ ਮੈਂਬਰ ਹੈ। ਉਸ ਪਿਛੇ ਕਮਿਊਨਿਸਟ ਲਹਿਰ ਦੀ ਪਰੰਪਰਾ ਹੈ। ਉਸ ਪਰੰਪਰਾ ਅਨੁਸਾਰ ਜਦ ਕਿਸੇ 'ਤੇ ਹਮਲਾ ਕਰਨਾ ਹੁੰਦਾ ਹੈ ਤਾਂ ਹਰ ਪੈਂਤੜਾ ਵਰਤਿਆ ਜਾਂਦਾ ਹੈ। ਇਹ ਦੂਸ਼ਨ ਉਹਦਾ ਰਾਜਸੀ ਪੈਂਤੜਾ ਹੈ। ਦਸਤਾਵੇਜ਼ ਮੈਂ ਸਤੰਬਰ 1973 ਤੋਂ ਅਕਤੂਬਰ 1974 ਦੇ ਸਮੇਂ ਵਿਚ ਲਿਖਿਆ ਸੀ। ਸਾਲ ਕੁ ਬਾਦ ਇਕ ਵਾਰ ਫਿਰ ਇਸ ਨੂੰ ਵੇਖਿਆ ਸੀ। ਪੰਜਾਬੀ ਦੇ ਸਾਰੇ ਪਰਚਿਆਂ ਨੂੰ ਲਿਖਿਆ ਪਰ ਕੋਈ ਵੀ ਛਾਪਣ ਲਈ ਤਿਆਰ ਨਾ ਹੋਇਆ ਤੇ ਵਿਚਾਰਾ ਸੀ, ਮਾਰਕੰਡਾ, ਬਕੌਲ ਨਕਸਲੀਆਂ ਦੇ, ਫਸ ਗਿਆ। ਇਹਦੀ ਛਪਾਈ ਵਿਚ ਦੇਰ ਹੋਣ ਦਾ ਇਕ ਕਾਰਨ ਇਸੇ ਦੌਰਾਨ ਐਮਰਜੰਸੀ ਦਾ ਲਗਣਾ ਵੀ ਹੈ। ਨਾਵਲ ਛਾਪਣ ਵਿਚ ਮੈਨੂੰ ਲਾਭ ਤਾਂ ਕੀ, ਮਾਇਕ ਤੌਰ 'ਤੇ ਘਾਟਾ ਹੀ ਹੋਇਆ ਹੈ।

**ਜ. ਸ. ਜਗਤਾਰ** ! ਤੇਰੇ ਅਨੁਸਾਰ ਸੁਰਜੀਤ ਗਿੱਲ ਦੀ ਨੁਕਤਾਚੀਨੀ ਹਮਲੇ ਦਾ ਇਕ ਕਮਿਊਨਿਸਟ ਪੈਂਤੜਾ ਹੈ। ਉਤਰ ਵੀ ਉਸ ਭਾਂਤ ਦੀ ਦੂਸ਼ਣਬਾਜ਼ੀ ਦੇ ਲਹਿਜੇ ਵਿਚ ਹੀ ਤਾਂ ਹੈ ?

**ਪ੍ਰੇਮ ਪ੍ਰਕਾਸ਼** ! ਮੇਰੀ ਪਰੰਪਰਾ ਸਾਹਿਤਕਾਰ ਦੀ ਹੈ, ਰਾਜਸੀ ਨੇਤਾ ਦੀ ਨਹੀਂ ।

**ਜ. ਸ. ਜਗਤਾਰ** ! ਤੈਂ ਪਹਿਲੇ ਸਵਾਲ ਦਾ ਉਤਰ ਦਿੰਦਿਆ ਕਿਹਾ ਹੈ ਕਿ ਮੈਨੂੰ ਨਕਸਲੀਆਂ ਦੇ ਕਤਲਾਮ ਨੇ ਬਹੁਤ ਹਲੂਣਿਆ ਹੈ। ਪਰ ਨਾਵਲ ਵਿਚੋਂ ਨਿਹੱਥੇ ਮਕਤੂਲ ਕਿਧਰੇ ਨਹੀਂ ਦਿਸਦੇ । ਕਮਜ਼ੋਰ ਪਾਤਰ ਹੀ ਪ੍ਰਧਾਨ ਹਨ, ਉਹ ਸੂਰਮੇਂ ਨਹੀਂ ?

**ਪ੍ਰੇਮ ਪ੍ਰਕਾਸ਼** ! ਲਹਿਰ ਨੂੰ ਅਸੀਂ ਤਿੰਨ ਹਿੱਸਿਆਂ ਵਿਚ ਵੰਡਦੇ ਹਾਂ। ਪਹਿਲਾ, ਉਠਾਣ-ਜਦ ਇਕ ਆਦਰਸ਼ ਸਾਹਮਣੇ ਆਉਂਦਾ ਹੈ ਤੈ ਉਹਦੀ ਖਾਤਰ ਕੁਝ ਕਰਨ ਦੀ ਤਿਆਰੀ ਹੁੰਦੀ ਹੈ । ਦੂਜਾ, ਚੜ੍ਹਤ-ਜਦ ਲਹਿਰ ਟੀਸੀ 'ਤੇ ਪਹੁੰਚਦੀ ਹੈ ਤਾਂ ਪਾਤਰ ਆਦਰਸ਼ ਦੀ ਟੀਸੀ' ਤੇ ਹੁੰਦੇ ਹਨ। ਉਹ ਨਾਇਕ ਹੁੰਦੇ ਹਨ। ਉਸ ਤੋਂ ਵੀ ਉਚੇ ਹੋ ਕੇ ਸ਼ਹੀਦ ਹੁੰਦੇ ਹਨ। ਤੀਸਰੇ, ਉਤਰਾ ਹੈ-ਜਦ ਲਹਿਰ ਬੈਠਦੀ ਹੈ ਤਾਂ ਪਹਿਲੇ ਆਦਰਸ਼ ਤੇ ਮਹਾਨਤਾ ਦਾ ਅਹਿਸਾਸ ਟੁਟ ਜਾਂਦਾ ਹੈ ਤੈ ਬੰਦੇ ਆਮ ਆਦਮੀ ਨਾਲੋਂ ਵੀ ਮਾੜੇ ਹੋ ਜਾਂਦੇ ਹਨ। ਉਹ ਹਾਰੀ ਹੋਈ ਟੀਮ ਦੇ ਖਿਡਾਰੀਆਂ ਵਾਂਗ ਇਕ ਦੂਜੇ ਦੇ ਕੀੜੇ ਕੱਢਦੇ ਹਨ।

**ਜ. ਸ. ਜਗਤਾਰ** ! ਇਸ ਦਾ ਇਹੋ ਭਾਵ ਹੈ ਕਿ 'ਦਸਤਾਵੇਜ਼' ਤੀਸਰੇ ਪੜਾ ਦਾ ਖੇਤਰ ਹੈ। ਪਰ ਪਹਿਲਾ ਤੇ ਦੂਜਾ ਪੜਾ ਕਲਮ ਹੇਠ ਕਿਉਂ ਨਾ ਲਿਆਂਦਾ ਗਿਆ ?

**ਪ੍ਰੇਮ ਪ੍ਰਕਾਸ਼** ! ਲੇਖਕ ਕੋਲੋਂ ਇਹ ਗੱਲ ਪੁੱਛਣੀ ਠੀਕ ਨਹੀਂ ਕਿ ਤੈਂ ਫਲਾਣੀ ਘਟਨਾ ਬਾਰੇ ਕਿਉਂ ਨਹੀਂ ਲਿਖਿਆ। ਲਿਖਣ ਦੀ ਬੁਨਿਆਦ ਉਹਦਾ ਅਨੁਭਵ ਹੁੰਦਾ ਹੈ। ਚੜ੍ਹਤ ਮੇਰੇ ਅਨੁਭਵ ਦੀ ਪਕੜ ਵਿਚ ਨਹੀਂ ਸੀ। ਮੈਂ ਇਕ ਹੋਰ ਨਾਵਲ ਲਿਖ ਰਿਹਾ ਹਾਂ ਜਿਹਦੇ ਵਿਚ ਉਠਾਣ, ਚੜ੍ਹਤ ਤੇ ਉਤਰਾ ਵੀ ਹੋਵੇਗਾ। ਪਰ ਉਹ ਵੀ ਮੇਰੇ ਅ ਨੁਭਵ ਦੇ ਦਾਇਰੇ ਵਿਚ ਹੀ ਹੋਵੇਗਾ।

**ਜ. ਸ. ਜਗਤਾਰ** ! ਤੇਰਾ ਕਹਿਣਾ ਹੈ ਕਿ ਪੰਜਾਬੀ ਸਾਹਿਤ ਵਿਚ ਅਗਾਂਹ ਵਧੂ ਲਹਿਰ ਨੇ ਪਾਤਰਾਂ ਨੂੰ ਵਰਗਾਂ ਵਿਚ ਵੰਡ ਕੇ ਰੱਖ ਦਿੱਤਾ ਹੈ। ਜਦ ਵਰਤਮਾਨ ਸਮਾਜ ਜਮਾਤਾਂ ਵਿਚ ਵੰਡਿਆ ਹੋਇਆ ਹੈ ਤਾਂ ਇਸ ਵਿਚੋਂ ਆਏ ਪਾਤਰ ਵਰਗਾਂ ਰਹਿਤ ਕਿਵੇਂ ਹੋ ਸਕਦੇ ਹਨ ?

**ਪ੍ਰੇਮ ਪ੍ਰਕਾਸ਼** ! ਮਾਰਕਸਵਾਦ ਦੀ ਸੋਚ ਅਨੁਸਾਰ ਹਰ ਬੰਦੇ ਦਾ ਵਰਗ ਚਰਿਤਰ ਹੁੰਦਾ ਹੈ। ਪਰ ਹਰ ਬੰਦੇ ਦਾ ਆਪਣਾ ਵਿਅਕਤੀ-ਚਰਿਤਰ ਵੀ ਹੁੰਦਾ ਹੈ, ਜਿਹੜਾ ਇਕ ਵਿਅਕਤੀ ਨੂੰ ਦੂਜੇ ਵਿਅਕਤੀ ਤੋਂ ਨਿਖੇੜਦਾ ਹੈ। ਜਿਸ ਵਿਚ ਉਸ ਦਾ ਆਪਣਾ ਸੁਭਾਅ, ਉਸ ਦੀਆਂ ਦਿਲਚਸਪੀਆਂ, ਉਸਦੇ ਆਪਣੀ ਬੀਤੀ ਜ਼ਿੰਦਗੀ ਬਾਰੇ ਪ੍ਰਭਾਵ ਉਸਦੇ ਵੱਖਰੇ ਚਰਿਤਰ ਦਾ ਫ਼ਿਰਮਾਣ ਕਰਦੇ ਹਨ। ਜਗਤਾਰ ਤੇ ਸੰਤੋਖ ਸਿੰਘ ਧੀਰ ਮਜ਼ਦੂਰ ਤਬਕੇ ਦੇ ਨਮਾਇੰਦੇ ਹਨ, ਉਹਨਾਂ ਦਾ ਵਰਗ ਚਰਿਤਰ ਇਕ ਹੈ ਪਰ ਉਹ ਦੋਨੋਂ ਬਿਲਕੁਲ ਅੱਡਰੇ ਚਰਿਤਰ ਦੇ ਮਾਲਕ ਹਨ। ਇਕ ਮਾਂ ਬਾਪ ਦੇ ਦੋ ਪੁੱਤ ਜੋ ਇਕੋ ਆਰਥਿਕ ਦਸ਼ਾ ਤੇ ਪਿਛੋਕੜ ਰਖਦੇ ਹਨ, ਉਹਨਾਂ ਦੇ ਚਰਿਤਰਾਂ ਵਿਚ ਵੀ ਭਿੰਨਤਾ ਹੁੰਦੀ ਹੈ। ਮੈਂ ਸਾਹਿਤ ਵਿਚ ਵਰਗ ਰਹਿਤ ਪਾਤਰਾਂ ਦੀ ਗੱਲ ਇਸ ਪੱਖੋਂ ਕਹਿੰਦਾ ਹਾਂ।

[ਰੈੱਡ ਸਟਾਰ, ਜੈਨ ਮਾਰਕੀਟ. ਬਰਨਾਲਾ]

ਪ੍ਰੀਤਮ ਸਿੰਘ

# ਇਕ ਖ਼ਤ-ਇਕ ਪ੍ਰਤਿਉੱਤਰ

ਪਿਆਰੇ ਰਘਬੀਰ ਜੀ,

ਮੈਂ ਸੇਖੋਂ ਸਾਹਿਬ ਦੇ ਸਾਰੇ ਲੇਖ ਸਦਾ ਬੜੇ ਗਹੁ ਨਾਲ ਪੜ੍ਹਦਾ ਹਾਂ। ਉਨ੍ਹਾਂ ਦੇ ਵਿਚਾਰਾਂ ਨਾਲ ਅਸਹਿਮਤ ਹੁੰਦਿਆਂ ਵੀ ਉਨ੍ਹਾਂ ਦੀ ਲੇਖਣੀ ਮੇਰੇ ਸਤਿਕਾਰ ਦੀ ਪਾਤਰ ਰਹੀ ਹੈ ਕਿਉਂਕਿ ਪ੍ਰਗਤਿਵਾਦੀ ਆਲੋਚਨਾ ਵਿਚ ਲੈ ਦੇ ਕੇ ਸੇਖੋਂ ਸਾਹਿਬ ਹੀ ਇਕ ਅਜਿਹੇ ਆਲੋਚਕ ਹਨ ਜਿਨ੍ਹਾਂ ਨੇ ਆਧੁਨਿਕ ਆਲੋਚਨਾ ਦੀ ਵੰਗਾਰ ਨਾਲ ਲੋਹਾ ਲੈਣ ਦਾ ਹੀਆ ਕੀਤਾ ਹੈ। ਪਰ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਵਾਰ ਸੇਖੋਂ ਸਾਹਿਬ ਨੇ ਵੀ ਉਤਰ ਕੇਵਲ ਉਤਰ ਲਈ ਹੀ ਦਿੱਤਾ ਹੈ।

ਸੇਖੋਂ ਸਾਹਿਬ ਨੇ ਮੇਰੇ ਵਲੋਂ ਪ੍ਰਗਤਿਵਾਦੀ ਆਲੋਚਨਾ ਵਿਧੀ ਦੀਆਂ ਜਮਾਂਦਰੂ ਊਣਤਾਈਆਂ ਸੰਬੰਧੀ ਉਠਾਏ ਗਏ ਬੁਨਿਆਦੀ ਪ੍ਰਸ਼ਨਾਂ ਦਾ ਤਾਰਕਿਕ ਉਤਰ ਦੇਣ ਦੀ ਥਾਂ ਤਾਨ ਇਸ ਗੱਲ 'ਤੇ ਤੋੜੀ ਹੈ ਕਿ ਮੈਂ 'ਅਕਾਦਮਿਕ ਆਲੋਚਨਾ', 'ਸਿਰਜਣਾਤਮਕਤਾ' ਸੌਂਦਰਯਾਤਮਕ ਬੋਧ' ਅਤੇ 'ਜਜ਼ਬੇ' ਦੀ ਪਰਿਭਾਸ਼ਕ ਵਿਆਖਿਆ ਨਹੀਂ ਕੀਤੀ। ਇਸ ਸੰਬੰਧ ਵਿਚ ਮੈਨੂੰ ਇਕ ਘਟਨਾ ਯਾਦ ਆਈ ਹੈ। ਪੰਜਾਬੀ ਯੂਨੀਵਰਸਿਟੀ ਵਿਖੇ ਡਾ: ਸੁਰਜੀਤ ਸਿੰਘ ਸੇਠੀ ਨੇ ਅਕਤੂਬਰ, 1974 ਵਿਚ ਨਾਟਕ ਅਤੇ ਥੀਏਟਰ ਸੰਬੰਧੀ ਇਕ ਗੋਸ਼ਟੀ ਦਾ ਆਯੋਜਨ ਕੀਤਾ। ਸੇਖੋਂ ਸਾਹਿਬ ਨੇ ਪੰਜਾਬੀ ਨਾਟਕ ਸੰਬੰਧੀ ਇਕ ਪਰਚਾ ਪੜ੍ਹਿਆ। ਡਾ: ਕੁਲਬੀਰ ਸਿੰਘ ਕਾਂਗ ਨੇ ਬਹਿਸ ਦਾ ਆਰੰਭ ਕਰਦਿਆਂ ਹੋਇਆਂ ਪੰਜ-ਛੇ ਸ਼ਬਦ ਗਿਣਵਾਏ ਜਿਨ੍ਹਾਂ ਦਾ ਸੇਖੋਂ ਸਾਹਿਬ ਨੇ ਆਪਣੇ ਪਰਚੇ ਵਿਚ ਬਾਰ ਬਾਰ ਜ਼ਿਕਰ ਕੀਤਾ ਸੀ ਪਰ ਉਨ੍ਹਾਂ ਦੀ ਪਰਿਭਾਸ਼ਾ ਨਹੀਂ ਸੀ ਦਿੱਤੀ। ਡਾ: ਕਾਂਗ ਦਾ ਸਭ ਤੋਂ ਵੱਡਾ ਇਤਰਾਜ਼ ਸੀ ਕਿ ਸੇਖੋਂ ਸਾਹਿਬ ਨੇ ਇਨ੍ਹਾਂ ਸ਼ਬਦਾਂ ਦੀ ਵਿਆਖਿਆ ਨਹੀਂ ਕੀਤੀ ਇਸ ਲਈ ਸੇਖੋਂ ਸਾਹਿਬ ਦਾ ਪਰਚਾ ਸਮਝਣ ਵਿਚ ਔਕੜ ਮਹਿਸੂਸ ਹੋ ਰਹੀ ਹੈ ਅਤੇ ਇਸ ਕਾਰਣ ਸਦਕਾ ਇਹ ਪਰਚਾ ਅਧੂਰਾ ਹੈ। ਸੇਖੋਂ ਸਾਹਿਬ ਨੇ ਬੜੇ ਠਰੰਮੇ ਨਾਲ ਉਤਰ ਦਿਤਾ, 'ਇਹ ਇਤਰਾਜ਼ ਕੇਵਲ ਇਤਰਾਜ਼ ਲਈ ਕੀਤਾ ਜਾ ਰਿਹਾ ਹੈ, ਇਹ ਪਰਚਾ ਮੈਂ ਸੈਮੀਨਾਰ ਲਈ ਲਿਖਿਆ ਹੈ ਜਿੱਥੇ ਕਿ ਸੀਮਿਤ ਸਮੇਂ ਨੂੰ ਧਿਆਨ ਵਿਚ ਰਖਦਿਆਂ ਹੋਇਆਂ ਆਪਣੀ ਗੱਲ ਕਹਿਣੀ ਪੈਂਦੀ ਹੈ। ਇਹ ਕੋਈ ਪੀ.ਐਚ.ਡੀ. ਦਾ ਥੀਸਿਜ਼ ਨਹੀਂ ਜਿੱਥੇ ਹਰ ਸ਼ਬਦ ਦੀ ਪਰਿਭਾਸ਼ਾ ਦੇਣ ਦਾ ਰਿਵਾਜ ਹੈ। ਸੈਮੀਨਾਰ ਵਿਚ ਭਾਗ ਲੈਣ ਵਾਲਿਆਂ ਦੀ ਸੂਝ ਅਤੇ ਗਿਆਨ ਦੀ ਇਕ ਪੱਧਰ ਹੁੰਦੀ ਹੈ, ਇਸ ਲਈ ਹਰ ਗੱਲ ੳ,ਅ ਤੋਂ ਸ਼ੁਰੂ ਕਰਨ ਦੀ ਲੋੜ ਨਹੀਂ ਹੁੰਦੀ।' ਸੇਖੋਂ ਸਾਹਿਬ ਨੇ ਪਰਿਭਾਸ਼ਾ ਬਾਬਤ ਜੋ ਆਪੱਤੀ ਉਠਾਈ ਹੈ,ਉਸ ਸੰਬੰਧੀ ਮੇਰਾ ਵੀ ਇਹੋ ਉਤਰ ਹੈ। ਕਾਰਲ ਮਾਰਕਸ ਨੇ ਆਪਣੀਆਂ ਲਿਖਤਾਂ ਵਿਚ ਕਿਤੇ ਵੀ 'ਸ਼੍ਰੇਣੀ' ਦੀ ਸਪਸ਼ਟ ਪਰਿਭਾਸ਼ਾ ਨਹੀਂ ਦਿੱਤੀ, ਕੇਵਲ ਇਸ ਦੇ ਲੱਛਣ ਹੀ ਗਿਣਵਾਏ ਹਨ;

ਪਰ ਅਜੇ ਤਕ ਕਿਸੇ ਨੇ ਇਹ ਇਤਰਾਜ਼ ਨਹੀਂ ਕੀਤਾ ਕਿ ਮਾਰਕਸ ਦਾ ਸਿਧਾਂਤ ਸਮਝਣ ਵਿਚ ਇਸ ਨਾਲ ਦਿੱਕਤ ਹੋ ਰਹੀ ਹੈ।

ਸੇਖੋਂ ਸਾਹਿਬ ਨੇ ਲਿਖਿਆ ਹੈ ਕਿ 'ਮਾਰਕਸਵਾਦੀ ਚਿੰਤਕ ਅਣਮਾਰਕਸਵਾਦੀ ਚਿੰਤਕਾਂ ਦੇ ਪੂੰਜੀਵਾਦ ਦੇ ਵਿਰੋਧ ਦੀ ਪ੍ਰਸ਼ੰਸਾ ਕਰਦੇ ਹਨ?' ਪਰ ਕੀ ਮਾਰਕਸ ਨੇ ਸ਼ੈਕਸਪੀਅਰ ਦੀ ਪ੍ਰਸ਼ੰਸਾ ਇਸੇ ਕਰਕੇ ਕੀਤੀ ਹੈ ਕਿ ਉਹ ਪੂੰਜੀਵਾਦ ਦਾ ਵਿਰੋਧੀ ਸੀ? ਇਸਦਾ ਉੱਤਰ ਨਾਂਹ ਵਿਚ ਹੀ ਦੇਣਾ ਪਵੇਗਾ। ਤਾਂ ਸੇਖੋਂ ਸਾਹਿਬ ਨੂੰ ਸ਼ੈਕਸਪੀਅਰ ਵੀ ਨਹੀਂ ਪੋਂਹਦਾ ਕਿਉਂਕਿ ਉਹ ਉਨ੍ਹਾਂ ਦੇ ਮਾਣ ਮਾਪਾਂ 'ਤੇ ਪੂਰਾ ਨਹੀਂ ਉਤਰਦਾ। ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕੀ ਮਾਰਕਸ ਠੀਕ ਹੈ ਯਾ ਸੇਖੋਂ ਸਾਹਿਬ?

ਸੇਖੋਂ ਸਾਹਿਬ ਨੇ ਇਹ ਮੰਨਕੇ ਕਿ 'ਕਈ ਜਜ਼ਬੇ ਅਜਿਹੇ ਹੁੰਦੇ ਹਨ ਜਿਹੜੇ ਕੇਵਲ ਉੱਚੀਆਂ ਸ਼੍ਰੇਣੀਆਂ ਦੇ ਸੁਭਾਵ ਦੇ ਹੀ ਅੰਸ਼ ਹੁੰਦੇ ਹਨ,' ਮੇਰੀ ਦਲੀਲ ਨੂੰ ਦਬੀ ਜ਼ਬਾਨ ਨਾਲ ਸਹੀ ਸਵਿਕਾਰ ਕਰ ਲਿਆ ਹੈ। ਜੇ ਕਈ ਜਜ਼ਬੇ ਕੇਵਲ ਉਚੀਆਂ ਸ਼੍ਰੇਣੀਆਂ ਦੇ ਸੁਭਾਵ ਦੇ ਹੀ ਅੰਸ਼ ਹੁੰਦੇ ਹਨ, ਤਾਂ ਇਸਦਾ ਮਤਲਬ ਇਹ ਹੋਇਆ ਕਿ ਕੁਝ ਜਜ਼ਬੇ ਅਜਿਹੇ ਵੀ ਹਨ ਜਿਹੜੇ ਸਰਵ ਸਾਂਝੇ ਅਤੇ ਸਰਵ ਵਿਆਪੀ ਹੁੰਦੇ ਹਨ। ਵੈਸੇ ਵੀ ਸੇਖੋਂ ਸਾਹਿਬ ਨੇ ਇਸਤਰੀ ਪ੍ਰਤਿ ਜਜ਼ਬੇ ਦੀ ਜੋ ਮਿਸਾਲ ਦਿੱਤੀ ਹੈ, ਉਹ ਅਢੁਕਵੀਂ ਹੈ। ਲਿੰਗ ਸੰਬੰਧਾਂ ਦੀ ਆਜ਼ਾਦੀ ਨੂੰ ਕਿਸੇ ਵਿਸ਼ੇਸ਼ ਸਮਾਜਕ ਪ੍ਰਬੰਧ ਨਾਲ ਜੋੜਨਾ ਸਹੀ ਨਹੀਂ। ਇਹ ਇਕ ਬੜਾ ਗੁੰਝਲਦਾਰ ਮਾਮਲਾ ਹੈ, ਜਿਸ ਵਿਚ ਕਲਚਰ ਦਾ ਬੜਾ ਹੱਥ ਹੁੰਦਾ ਹੈ। ਇਸ ਦੀ ਵਿਆਖਿਆ economic determinism ਰਾਹੀਂ ਨਹੀਂ ਕੀਤੀ ਜਾ ਸਕਦੀ। ਹਿਮਾਚਲ ਪ੍ਰਦੇਸ਼ ਵਿਚ ਸਮਾਜਵਾਦੀ ਪ੍ਰਬੰਧ ਲਾਗੂ ਨਹੀਂ, ਪਰ ਫੇਰ ਵੀ ਕਈ ਇਲਾਕਿਆਂ ਵਿਚ ਔਰਤ ਨੂੰ ਆਜ਼ਾਦੀ ਹੈ ਕਿ ਉਹ ਜਦੋਂ ਵੀ ਚਾਹੇ ਆਪਣੇ ਖਾਵੰਦ ਨੂੰ ਛੱਡ ਕੇ ਕਿਸੇ ਹੋਰ ਮਰਦ ਨਾਲ ਚਲੀ ਜਾਵੇ। ਇਸ ਸੰਬੰਧ ਵਿਚ ਮੈਂ ਸੇਖੋਂ ਸਾਹਬ ਨੂੰ ਡਾ: ਯਸ਼ਵੰਤ ਸਿੰਘ ਪ੍ਰਮਾਰ ਦੀ ਪੁਸਤਕ 'Polyandry in Himalyas' ਪੜ੍ਹਨ ਦੀ ਸਿਫਾਰਸ਼ ਕਰਾਂਗਾ।

ਜੇ ਸੇਖੋਂ ਸਾਹਿਬ ਨੂੰ ਮੇਰੇ ਦਾਅਵੇ ਕਿ ਪੰਜਾਬ ਵਿਚ ਕਿਰਤੀਆਂ ਦੀ ਆਬਾਦੀ 28.9 ਫੀਸਦੀ ਹੈ, ਸੰਬੰਧੀ ਸ਼ੱਕ ਹੈ ਤਾਂ ਉਨ੍ਹਾਂ ਨੂੰ 1971 ਦੀ ਮਰਦਮ ਸ਼ੁਮਾਰੀ ਦੀਆਂ ਰਿਪੋਰਟਾਂ ਦਾ ਅਧਿਐਨ ਕਰਨਾ ਚਾਹੀਦਾ ਹੈ। ਨਿਰਾ ਮੇਰੇ ਦਾਅਵੇ 'ਤੇ ਸ਼ੱਕ ਪ੍ਰਗਟ ਕਰਨ ਨਾਲ ਮੇਰੀ ਦਲੀਲ ਨੂੰ ਝੁਠਲਾਇਆ ਨਹੀਂ ਜਾ ਸਕਦਾ।

ਸੇਖੋਂ ਸਾਹਿਬ ਨੇ ਸੌਂਦਰਯ ਨੂੰ ਉਪਯੋਗਤਾ ਤੇ ਹੰਢਣਸਾਰਤਾ ਦੇ ਤਾਬੇ ਕਰਨ ਦਾ ਯਤਨ ਕੀਤਾ ਹੈ। ਜੇ ਉਨ੍ਹਾਂ ਦੀ ਦਲੀਲ ਸਹੀ ਮੰਨ ਲਈ ਜਾਵੇ ਤਾਂ ਫੇਰ ਗੋਭੀ ਦਾ ਫੁੱਲ ਗੁਲਾਬ ਦੇ ਫੁੱਲ ਨਾਲੋਂ ਜ਼ਿਆਦਾ ਖੂਬਸੂਰਤ ਮੰਨਿਆ ਜਾਣਾ ਚਾਹੀਦਾ ਹੈ ਅਤੇ ਗੁਲਾਬ ਦਾ ਉਹੋ ਫੁੱਲ ਸਭ ਤੋਂ ਸੁੰਦਰ ਗਿਣਿਆ ਜਾਣਾ ਚਾਹੀਦਾ ਹੈ ਜਿਸਦਾ ਵਧੀਆ ਗੁਲਕੰਦ ਬਣ ਸਕਦਾ ਹੋਵੇ।

ਸੇਖੋਂ ਸਾਹਿਬ ਨੇ ਪੁੱਛਿਆ ਹੈ ਕਿ 'ਕੀ ਦੁਨੀਆ ਦਾ ਕੋਈ ਸਾਹਿਤ ਅਜਿਹਾ ਹੈ ਜਿਸ ਦੀ ਮਹਾਨਤਾ ਉਸ ਦੇ ਲੋਕ ਗੀਤਾਂ ਜਾਂ ਗ੍ਰੰਥਾਂ ਉਤੇ ਆਧਾਰਿਤ ਹੋਵੇ'? ਸਵਾਲ ਸਾਹਿਤ ਦੀ ਮਹਾਨਤਾ ਦਾ ਧਰਮ ਗ੍ਰੰਥਾਂ 'ਤੇ ਆਧਾਰਿਤ ਹੋਣ ਦਾ ਨਹੀਂ; ਸਵਾਲ ਇਹ ਹੈ ਕਿ ਕੀ ਧਾਰਮਿਕ ਸਾਹਿਤ ਸਵਿਕਾਰਨਾ ਹੈ ਜਾਂ ਨਹੀਂ? ਦੂਰ ਜਾਣ ਦੀ ਲੋੜ ਨਹੀਂ ਕੀ ਰਿਗ ਵੇਦ

ਸਿਰਜਣਾ

ਸੰਸਕ੍ਰਿਤ ਸਾਹਿਤ ਦੇ ਇਤਿਹਾਸ ਵਿਚੋਂ ਅੱਜ ਤੱਕ ਕਿਸੇ ਨੇ ਛੇਕਿਆ ਹੈ ? ਸੇਖੋਂ ਸਾਹਿਬ ਕਿਸੇ ਪ੍ਰਮਾਣਿਕ ਇਤਿਹਾਸ ਦਾ ਨਾਂ ਲੈਣ। ਕੀ ਬਾਲਮੀਕ ਦੀ ਰਾਮਾਇਣ ਅਤੇ ਵਿਆਸ ਦੀ ਮਹਾਂਭਾਰਤ ਧਾਰਮਿਕ ਸਾਹਿਤ ਨਹੀਂ ? ਕੀ ਹਿੰਦੀ ਸਾਹਿਤ ਵਿਚ ਗੋਸਵਾਮੀ ਤੁਲਸੀ ਦਾਸ ਦੀ 'ਰਾਮ ਚਰਿਤਮਾਨਸ' ਨੂੰ ਮਹਾਨ ਰਚਨਾ ਨਹੀਂ ਮੰਨਿਆ ਜਾਂਦਾ ? ਕੀ ਇਹ ਧਾਰਮਿਕ ਸਾਹਿਤ ਨਹੀਂ ? ਰੂਸ ਵਿਚ ਸੰਸਾਰ ਭਰ ਦੀਆਂ ਮਹਾਨ ਸਾਹਿਤਕ ਕ੍ਰਿਤਿਆਂ ਦਾ ਅਨੁਵਾਦ ਪ੍ਰਕਾਸ਼ਿਤ ਕਰਨ ਦਾ ਉਪਰਾਲਾ ਕੀਤਾ ਗਿਆ ਹੈ। ਉਸੇ ਸਿਲਸਿਲੇ ਵਿਚ ਰਾਮਾਇਣ ਤੇ ਮਹਾਂਭਾਰਤ ਨੂੰ ਵੀ ਪ੍ਰਕਾਸ਼ਿਤ ਕੀਤਾ ਗਿਆ ਹੈ। ਜੇ ਇਹ ਦੋਨੋਂ ਕਿਰਤਾਂ 'ਅਣ-ਸਾਹਿਤ' ਹੁੰਦੀਆਂ ਤਾਂ ਇਨ੍ਹਾਂ ਨੂੰ ਮਹਾਨ ਸਾਹਿਤ ਦੇ ਸਿਲਸਿਲੇ ਵਿਚ ਕਿਉਂ ਪ੍ਰਕਾਸ਼ਿਤ ਕੀਤਾ ਜਾਂਦਾ ? ਸੋਵੀਅਤ ਵਿਗਿਆਨ ਅਕਾਦਮੀ ਨੇ ਆਈ. ਸੇਰੇਬਰੀਆਕੋਵ ਲਿਖਤ ਜੋ 'ਪੰਜਾਬੀ ਸਾਹਿਤ' ਪ੍ਰਕਾਸ਼ਿਤ ਕੀਤਾ ਹੈ, ਉਸ ਵਿਚੋਂ ਵੀ ਵਿਦਵਾਨ ਲੇਖਕ ਨੇ ਗੁਰਬਾਣੀ ਨੂੰ ਅਣ-ਸਾਹਿਤ ਕਹਿ ਕੇ ਛੇਕਣ ਦੀ ਦਲੇਰੀ ਨਹੀਂ ਕੀਤੀ। ਸੇਰੇਬਰੀਆਕੋਵ ਲਿਖਦਾ ਹੈ :

"ਪੰਜਾਬੀ ਲੋਕਾਂ ਦੇ ਸਾਹਿਤ ਦੇ ਵਿਕਾਸ ਦੇ ਅਮਲ ਵਿਚ ਆਦਿ ਗਰੰਥ ਦੀ ਸੰਪਾਦਨਾ ਸਿਰੇ ਚੜ੍ਹਨਾ ਇਕ ਮਹਾਨ ਘਟਨਾ ਹੈ। ਇਹ ਬਹੁਮੁੱਲੇ ਸਾਹਿਤਕ ਖ਼ਜ਼ਾਨੇ ਦੀ ਸੰਭਾਲ ਵਜੋਂ ਵੀ ਬਹੁਤ ਮਹੱਤਵਪੂਰਣ ਹੈ।"

ਪੰਜਾਬੀ, ਪੰਜਾਬ (ਭਾਰਤੀ ਤੇ ਪਾਕਿਸਤਾਨੀ) ਵਿਚ ਵਸਣ ਵਾਲੇ ਲੋਕਾਂ ਦੀ ਭਾਸ਼ਾ ਹੈ, ਜਿਨ੍ਹਾਂ ਵਿਚ ਹਿੰਦੂ, ਮੁਸਲਮਾਨ, ਸਿੱਖ, ਇਸਾਈ ਸਭ ਧਰਮਾਂ ਦੇ ਅਨੁਯਾਈ ਸ਼ਾਮਲ ਹਨ। ਗੁਰਬਾਣੀ ਸਿੱਖਾਂ ਲਈ ਧਾਰਮਿਕ ਸਾਹਿਤ ਹੈ ਬਾਕੀ ਪੰਜਾਬੀ ਲੋਕਾਂ ਲਈ ਨਹੀਂ। ਕੀ ਗੁਰਬਾਣੀ ਨੂੰ ਪੰਜਾਬੀ ਸਾਹਿਤ ਦੇ ਇਤਿਹਾਸ ਵਿਚੋਂ ਇਸ ਕਰਕੇ ਛੇਕ ਦਿੱਤਾ ਜਾਵੇ ਕਿ ਇਹ ਪੰਜਾਬੀ ਭਾਸ਼ੀ ਲੋਕਾਂ ਦੇ ਇਕ ਭਾਗ ਲਈ ਧਾਰਮਿਕ ਸਾਹਿਤ ਹੈ ?

ਸੇਖੋਂ ਸਾਹਿਬ ਨੇ ਡੁਰਖੇਮ, ਵੈਬਰ, ਮੈਨਹਿਮ ਅਤੇ ਪਾਰਸਨ ਨੂੰ ਅਸਤਿਤਵਵਾਦੀ ਦਰਸਾਇਆ ਹੈ ਅਤੇ ਉਨ੍ਹਾਂ ਦੇ ਕਥਨ ਅਨੁਸਾਰ ਇਨ੍ਹਾਂ ਲੇਖਕਾਂ ਵਲੋਂ ਵਿਕਸਿਤ ਕੀਤੇ ਗਏ ਸਿਧਾਂਤਾਂ ਦੀ ਵਕਾਲਤ ਕਰਕੇ ਮੈਂ ਆਪਣੀ 'ਗੱਲ ਨੂੰ ਘੱਟੇ ਵਿਚ ਮਿਲਾ ਦਿੱਤਾ ਹੈ।' ਮੈਨੂੰ ਸੇਖੋਂ ਸਾਹਿਬ ਦਾ ਇਹ ਕਥਨ ਪੜ੍ਹ ਕੇ ਬੜੀ ਹੈਰਾਨੀ ਹੋਈ ! ਕੀ ਇਹ ਸਮਾਜ ਸ਼ਾਸਤਰੀ ਅਸਤਿਤਵਵਾਦੀ ਹਨ ? ਸੇਖੋਂ ਸਾਹਿਬ ਦੀ ਇਹ ਵਿਚਿਤਰ ਸੂਚਨਾ ਦਾ ਸੋਮਾ ਕਿਹੜਾ ਹੈ ? ਮੈਨੂੰ ਇਸਦਾ ਕੋਈ ਗਿਆਨ ਨਹੀਂ ਕਿਉਂਕਿ ਸੇਖੋਂ ਸਾਹਿਬ ਦੇ ਉੱਤਰ ਤੋਂ ਇਸਦਾ ਕੋਈ ਅਤਾ ਪਤਾ ਨਹੀਂ ਮਿਲਦਾ। ਹਾਂ ਸੇਖੋਂ ਸਾਹਿਬ ਨੂੰ ਮੈਂ ਸਨਿਮਰ ਬੇਨਤੀ ਕਰਾਂਗਾ ਕਿ ਉਹ Peter L. Berger ਦੀ ਕਿਤਾਬ 'Invitation to Sociology : A Humanistic Perspective' ਪੜ੍ਹਨ ਦੀ ਖੇਚਲ ਕਰਨ ਤੇ ਇਹ ਜਾਚਣ ਕਿ ਕੀ ਇਹ ਸਮਾਜ ਸ਼ਾਸਤਰੀ ਅਸਤਿਤਵਵਾਦੀ ਹਨ ਅਤੇ ਨਾਲ ਹੀ ਇਸ ਗੱਲ ਦਾ ਨਿਰਨਾ ਵੀ ਕਰ ਲੈਣ ਕਿ 'ਗੱਲ ਘੱਟੇ ਵਿਚ ਕਿਸ ਨੇ ਮਿਲਾਈ ਹੈ ?'

ਸੇਖੋਂ ਸਾਹਿਬ ਨੇ ਮੇਰੇ ਇਸ ਵਿਚਾਰ 'ਤੇ ਵੀ ਆਪੱਤੀ ਕੀਤੀ ਹੈ ਕਿ 'ਕਲਾ ਖੇਤਰ ਦੇ ਆਪਣੇ ਸੁਤੰਤਰ ਨਿਯਮ ਹੁੰਦੇ ਹਨ।' ਮੈਂ ਇਸ ਸੰਬੰਧ ਵਿਚ ਪ੍ਰਸਿੱਧ ਮਾਰਕਸਵਾਦੀ

ਸੋਵੀਅਤ ਫਿਲਾਸਫ਼ਰ G. Glezerman ਦੇ ਵਿਚਾਰ ਸੇਖੋਂ ਸਾਹਿਬ ਦੇ ਦ੍ਰਿਸ਼ਟੀਗੋਚਰ ਕਰਨ ਦੀ ਖੁਲ੍ਹ ਲੈਂਦਾ ਹਾਂ :

''ਜੇ ਚਿੰਤਨ ਦੇ ਵਿਸ਼ਿਸ਼ਟ ਸਿੱਧਾਂਤ ਨਾ ਹੁੰਦੇ, ਤਾਂ ਉਨ੍ਹਾਂ ਵਿਗਿਆਨਾਂ ਨੂੰ ਆਜ਼ਾਦ ਹਸਤੀ ਦਾ ਕੋਈ ਹੱਕ ਨਹੀਂ ਰਹਿ ਜਾਂਦਾ, ਜਿਹੜੇ ਚੇਤਨਤਾ ਦੇ ਵਿਸ਼ੇਸ਼ ਰੂਪਾਂ ਨੂੰ ਵਿਚਾਰ ਅਧੀਨ ਲਿਆਉਂਦੇ ਹਨ। ਮਿਸਾਲ ਦੇ ਤੌਰ 'ਤੇ ਸੌਂਦਰਯ ਸ਼ਾਸਤਰ ਅਤੇ ਕਲਾ ਆਲੋਚਨਾ, ਆਪਣੇ ਵੱਖ ਵੱਖ ਖੇਤਰਾਂ ਵਿਚ ਕਿਸ ਚੀਜ਼ ਦਾ ਅਧਿਐਨ ਕਰ ਸਕਦੇ ਹਨ, ਜੇ ਯਥਾਰਥ ਦੇ ਕਲਾਤਮਕ ਚਿਤਰਨ ਦੇ ਵਿਸ਼ਿਸ਼ਟ ਨਿਯਮ ਨਾ ਹੋਣ ; ਜੇ ਅਸੀਂ ਇਨ੍ਹਾਂ ਦੇ ਵਜੂਦ ਤੋਂ ਮੁਨਕਰ ਹੋ ਜਾਈਏ ਤਾਂ ਇਸਦਾ ਅਰਥ ਇਹ ਹੋਵੇਗਾ ਕਿ ਅਸੀਂ ਇਨ੍ਹਾਂ ਨਾਲ ਸੰਬੰਧਿਤ ਵਿਗਿਆਨਾਂ ਦੇ ਕਾਰਜ ਖੇਤਰ ਨੂੰ ਕੇਵਲ ਵਰਨਣ ਤੱਕ ਹੀ ਸੀਮਿਤ ਕਰ ਦੇਵਾਂਗੇ।''
(The Laws of Social Development p. 29)

ਆਪ ਦਾ ਹਿਤੂ
ਪ੍ਰੀਤਮ ਸਿੰਘ



[ਸਿਰਜਣਾ ਦੇ ਪਿਛਲੇ ਅੰਕ ਨੰਬਰ 30 (ਅਪਰੈਲ-ਜੂਨ 1978) ਵਿਚ ਪ੍ਰੋਫੈਸਰ ਟੀ. ਆਰ. ਵਿਨੋਦ ਦੇ ਨਿਬੰਧ ਦਾ ਸਿਰਲੇਖ ਗਲਤ ਛਪ ਗਿਆ ਹੈ। ਉਸ ਨਿਬੰਧ ਦਾ ਸਿਰਲੇਖ ਹੋਣਾ ਚਾਹੀਦਾ ਸੀ 'ਸਾਹਿਤ ਅਤੇ ਸੰਸਕ੍ਰਿਤੀ' ਜਦਕਿ ਇਸਦੀ ਥਾਂ ਛਪ ਗਿਆ ਹੈ 'ਸਾਹਿਤ ਤੇ ਰਾਜਨੀਤੀ।' ਇਸ ਗਲਤੀ ਉਤੇ ਖੇਦ ਪ੍ਰਗਟ ਕਰਦਿਆਂ ਹੋਇਆਂ ਅਸੀਂ ਪਾਠਕਾਂ ਨੂੰ ਉਕਤ ਨਿਬੰਧ ਠੀਕ ਸਿਰਲੇਖ ਨੂੰ ਧਿਆਨ ਵਿਚ ਰੱਖਕੇ ਪੜ੍ਹਨ ਦੀ ਗੁਜ਼ਾਰਸ਼ ਕਰਦੇ ਹਾਂ। —ਸੰਪਾਦਕ]



ਅਲਵਿਦਾ ਖੁਸ਼ਆਮਦੀਦ [ਜੋਗਾ ਸਿੰਘ]

ਕਾਲੇ ਦਿਨ [ਹਰਭਜਨ ਸਿੰਘ ਹੁੰਦਲ]

ਥਲ ਦਾ ਸੂਰਜ [ਹਰਨਾਮ ਸਿੰਘ ਨਾਜ਼]

ਸਮਾਜ ਵਿਚ ਹਮੇਸ਼ਾ ਹੀ ਕੁਝ ਸਾਹਿਤਕਾਰ ਅਜਿਹੇ ਹੁੰਦੇ ਹਨ ਜੋ ਸਮਕਾਲੀ ਜੀਵਨ ਦੇ ਜਵਾਰਭਾਟਿਆਂ ਤੋਂ ਤਟਫਟ ਹੀ ਪ੍ਰਭਾਵ ਗ੍ਰਹਿਣ ਨਹੀਂ ਕਰਦੇ ਸਗੋਂ ਇਕ ਸਹਿਜ ਚਾਲੇ ਚਲਦੇ ਰਹਿੰਦੇ ਹਨ। ਅਜਿਹੇ ਸਾਹਿਤਕਾਰ ਆਪਣੇ ਸਾਹਿਤਕ ਕਾਰਜ ਵਿਚ ਆਪਣਾ ਮੌਲਿਕ ਮੁਹਾਵਰਾ ਸਿਰਜਦੇ ਹਨ ਅਤੇ ਇਕ ਮਹਾਂ ਦ੍ਰਿਸ਼ਟੀ ਅਨੁਸਾਰ ਆਪਣੀ ਕਾਵਿ ਪ੍ਰਤਿਭਾ ਨੂੰ ਢਾਲਦੇ ਹਨ। ਉਹ ਸਮਾਜ ਦੀਆਂ ਫੌਰੀ ਘਟਨਾਵਾਂ ਤੋਂ ਉਦਾਸੀਨ ਤਾਂ ਨਹੀਂ ਹੁੰਦੇ ਪਰ ਉਹ ਇਹਨਾਂ ਦੇ ਵਹਿਣ ਵਿਚ ਵੀ ਨਹੀਂ ਵਗਦੇ। ਇਕ ਬੁੱਧੀਮਾਨ ਪਾਠਕ ਨੂੰ ਅਜਿਹੇ ਕਵੀਆਂ ਦੀ ਕਵਿਤਾ ਹਮੇਸ਼ਾ ਤ੍ਰਿਪਤੀ ਦਿੰਦੀ ਰਹਿੰਦੀ ਹੈ। ਅਜੋਕੀ ਕਵਿਤਾ ਬਾਰੇ ਉਪਰੋਕਤ ਪ੍ਰਸੰਗ ਵਿਚ ਗੱਲ ਕਰਨ ਲੱਗਿਆਂ ਤਿੰਨ ਨਵ-ਪ੍ਰਕਾਸ਼ਿਤ ਕਾਵਿ ਪੁਸਤਕਾਂ 'ਅਲਵਿਦਾ ਖੁਸ਼ਆਮਦੀਦ' (ਜੋਗਾ ਸਿੰਘ) 'ਕਾਲੇ ਦਿਨ' (ਹਰਭਜਨ ਸਿੰਘ ਹੁੰਦਲ) ਅਤੇ 'ਥਲ ਦਾ ਸੂਰਜ' (ਹਰਨਾਮ ਸਿੰਘ ਨਾਜ਼) ਮੇਰੇ ਸਾਹਵੇਂ ਹਨ। ਸਭ ਤੋਂ ਪਹਿਲਾਂ ਮੈਂ ਜੋਗਾ ਸਿੰਘ ਦੀ ਪੁਸਤਕ ਅਲਵਿਦਾ ਖੁਸ਼ਆਮਦੀਦ (ਨੈਸ਼ਨਲ ਬੁਕ ਸ਼ਾਪ, ਚਾਂਦਨੀ ਚੌਕ ਦਿੱਲੀ, ਮੁੱਲ ਦੱਸ ਰੁਪਏ) ਦੀ ਚਰਚਾ ਕਰਾਂਗਾ।

ਜੋਗਾ ਸਿੰਘ ਦੀ ਕਵਿਤਾ ਵਿਚ ਉਹ ਗਾਲਪਨਿਕ ਵਿਧੀ ਹੈ ਜੋ ਮਾਲਵੇ ਦੇ ਸਮੁੱਚੇ ਸਾਹਿਤ ਦੀ ਪ੍ਰਥਾ ਹੀ ਬਣ ਗਈ ਹੈ। ਜੋਗਾ ਸਿੰਘ ਇਸ ਵਿਧੀ ਨੂੰ ਕਵਿਤਾ ਵਿਚ ਅਪਣਾ ਰਿਹਾ ਹੈ। ਮਾਲਵੇ ਦੀ ਕਿੱਸਾਕਾਰੀ ਕਵਿਤਾ ਅਮੀਰ ਹੋਣ ਕਾਰਨ ਅਤੇ ਇਥੋਂ ਦਾ ਦਿਹਾਤੀ ਜੀਵਨ ਸਿਥਿਲ ਹੋਣ ਕਾਰਨ ਹੀ ਸ਼ਾਇਦ ਇਹ ਉਘਲਾਉਂਦੀ ਸ਼ੈਲੀ ਉਭਰ ਕੇ ਆਈ ਹੈ। ਜੋਗਾ ਸਿੰਘ ਦੀਆਂ ਇਨ੍ਹਾਂ ਰਚਨਾਵਾਂ ਵਿਚ ਕਵਿਤਾ ਅਤੇ ਗਲਪ ਸਮਵਿਥ ਪ੍ਰਤੀਤ ਹੁੰਦੀਆਂ ਹਨ। ਇਸ ਕਰਕੇ ਇਨ੍ਹਾਂ ਵਿਚ ਕੇਵਲ ਵਿਆਕਰਣਕ ਰਿਦਮ ਹੈ, ਕਾਵਿਕ ਰਿਦਮ ਨਹੀਂ। ਜਿਵੇਂ ਕਿਸੇ ਨੇ ਕਿਹਾ ਸੀ ਕਿ ਵਾਰਤਕ, 'the other harmony' ਹੈ ਜੋਗਾ ਸਿੰਘ ਦੀ ਕਵਿਤਾ ਵੀ ਕੇਵਲ the other harmony ਹੀ ਹੈ। ਇਸ ਵਿਚ ਕਵਿਤਾ ਵਾਲਾ ਸੁਰਮੇਲ ਨਹੀਂ ਹੈ। ਕਵਿਤਾ ਆਪਣਾ ਮੁੱਲ ਉਦਾਤ ਸ਼ੈਲੀ ਕਰਕੇ ਪੁਆਉਂਦੀ ਹੈ ਜਦਕਿ ਗਲਪ ਆਪਣੀ ਠੇਠਤਾ ਕਰਕੇ। ਪਰੰਤੂ ਜੋਗਾ ਸਿੰਘ ਦੀਆਂ ਕਈ ਕਵਿਤਾਵਾਂ ਵਿਚ ਇਨ੍ਹਾਂ ਦੋਹਾਂ ਗੱਲਾਂ ਦਾ ਸੋਹਣਾ ਸੁਮੇਲ ਹੋਇਆ ਹੈ।

ਪਿਛਲੇਰੀ ਪ੍ਰਗਤਿਵਾਦੀ ਕਵਿਤਾ (ਨਕਸਲਵਾਦੀ ਸਮੇਤ) ਤੋਂ ਬਾਅਦ ਪੰਜਾਬੀ ਕਵਿਤਾ ਨੇ ਪੰਜਾਬੀ ਜਨਜੀਵਨ ਦੀਆਂ ਧੁਰ ਡੂੰਘਾਣਾਂ ਤਕ ਖੁਭ ਜਾਣ ਦਾ ਸਫਰ ਕਰਨਾ ਸੀ ਤੇ ਜ਼ਿੰਦਗੀ ਦੀ ਕਰੂਰਤਾ ਨੂੰ ਇਸਦੇ ਅਸਲ ਰੂਪ ਵਿਚ ਪੇਸ਼ ਕਰਨਾ ਸੀ। ਜੋਗਾ ਸਿੰਘ ਦੀ ਕਵਿਤਾ ਇਸ ਦਿਸ਼ਾ ਵਲ ਵਧ ਰਹੀ ਪ੍ਰਤੀਤ ਹੁੰਦੀ ਹੈ।

ਵਰਤਮਾਨ ਭਾਰਤੀ ਸਮਾਜਕ ਢਾਂਚਾ ਸਾਡੇ ਸਮਾਜਕ ਭਾਵਕ, ਵਿਹਾਰਕ ਰਿਸ਼ਤਿਆਂ ਵਿਚ ਅਨੇਕ ਪ੍ਰਕਾਰ ਦੀਆਂ ਵਿਰੋਧਤਾਈਆਂ ਅਤੇ ਸਵੈ-ਵਿਰੋਧਤਾਈਆਂ ਨੂੰ ਜਨਮ ਦੇਂਦਾ ਹੈ ਕਵੀ ਲਈ ਅਜੇਹੀ ਸਥਿਤੀ ਤਨਜ਼ ਪੈਦਾ ਕਰਨ ਦਾ ਸ੍ਰੋਤ ਹੈ। ਅੱਜ ਕਾ ਮਨੁੱਖ ਅਜਿਹੀ ਸਥਿਤੀ ਵਿਚ ਪਹਿਲੇ ਜੁਗਾਂ ਵਾਂਗ ਠਾਹ ਸੋਟਾ ਮਾਰਨ ਵਾਲੀ ਪ੍ਰਤੀਕਿਰਿਆ ਨਹੀਂ ਕਰ ਸਕਦਾ। ਉਹ ਅਜਿਹੀ ਸਥਿਤੀ ਨੂੰ ਤਾਰਕਿਕ ਤੌਰ 'ਤੇ ਅਸਵੀਕਾਰ ਕਰਦਾ ਹੋਇਆ ਵੀ ਅਮਲੀ ਜੀਵਨ ਵਿਚ ਉਸਨੂੰ ਸਵੀਕਾਰ ਕਰ ਲੈਂਦਾ ਹੈ। ਉਹ ਕਰੂਰ ਵਸੂਤ ਨੂੰ ਏਨਾ ਦੋਸ਼ੀ ਨਹੀਂ ਠਹਿਰਾਉਂਦਾ ਜਿਨਾ ਨਿਜ ਨੂੰ। ਇਸ ਲਈ ਉਹ ਇਸ ਸਮੱਸਿਆ ਨੂੰ ਪਹਿਲਾਂ ਆਪਣੇ ਅਸਤਿਤਵ ਦੀ ਪੱਧਰ 'ਤੇ ਹੱਲ ਕਰ ਲੈਣਾ ਚਾਹੁੰਦਾ ਹੈ। ਪਰ ਖੇਦ ਦੀ ਗੱਲ ਹੈ ਹੈ ਕਿ ਕਈ ਵਾਰੀ ਉਹ ਇਸ ਉਧੇੜ-ਬੁਣ ਵਿਚ ਹੀ ਲੱਗਾ ਰਹਿੰਦਾ ਹੈ, ਕਿਸੇ ਪਾਸੇ ਨਹੀਂ ਪਹੁੰਚ ਪਾਉਂਦਾ। ਜੋਗਾ ਸਿੰਘ ਦੀਆਂ ਕਵਿਤਾਵਾਂ ਵਿਚ ਦੋਵੇਂ ਪ੍ਰਵਿਰਤੀਆਂ ਦਿਖਾਈ ਦੇਂਦੀਆਂ ਹਨ। ਪਹਿਲੀ ਰੁਚੀ ਅਧੀਨ :

ਮੈਂ ਲੰਘ ਹੀ ਜਾਵਾਂਗਾ ਸਮੁੰਦਰ ਨੂੰ ਦਰੜ ਕੇ ਨੰਗੇ ਪੈਰੀਂ
ਮੈਂ ਕਿ ਜਿਸਨੇ ਖੁਦ ਨੂੰ ਖੁਦ ਹੀ ਅਲਵਿਦਾ ਕਹਿ ਦਿੱਤੀ ਹੈ
ਜੀ ਆਇਆਂ ਵੀ ਕਹਿ ਦਿਆਂਗਾ ਆਪੇ ਹੀ
ਜਿਥੇ ਵੀ ਪੜਾ ਹੋਇਆ
ਸਮੁੰਦਰ ਦੇ ਵਿਚਕਾਰ ਜਾਂ ਪਰਲੇ ਕਿਨਾਰੇ ਤੇ
ਏਸ ਨਾਲ ਫਰਕ ਵੀ ਕੀ ਪੈਂਦਾ ਹੈ
ਪ੍ਰਸ਼ਨ ਤਾਂ ਸਫ਼ਰ ਦੇ ਸ਼ੁਰੂ ਕਰਨ ਤੇ ਮੁਕਾ ਲੈਣ ਦਾ ਹੈ।

ਅਤੇ ਦੂਜੀ ਰੁਚੀ ਅਧੀਨ :

ਬੱਸ, ਹਜ਼ੂਰ ਮੁਆਫ਼ ਕਰਨਾ ! ਬਖ਼ਸ਼ ਦੇਣਾ।
ਮੇਰੇ ਤੋਂ ਮੇਰੀ ਇਹ ਕੁਰਸੀ ਨਾ ਖੋਹਣਾ
ਇਹ ਕੁਰਸੀ ਮੇਰੀ ਹੈ, ਮੈਂ ਇਸ ਕੁਰਸੀ ਦਾ ਹਾਂ
ਤੇ ਇਸ ਲਈ ਕੁਝ ਵੀ ਕਰ ਸਕਦਾ ਹਾਂ—
ਖੁਦਕਸ਼ੀ ਵੀ ! ਖੁਦਕਸ਼ੀ ਵੀ !! ਤੇ ਖੁਦਕਸ਼ੀ ਵੀ !!!

ਇੱਥੇ ਇਹ ਗੱਲ ਕਹੀ ਜਾ ਸਕਦੀ ਹੈ ਕਿ ਜਿਸ ਕਵਿਤਾ ਵਿਚ ਨਿਰੋਲ ਜੋਗਾ ਸਿੰਘ ਬੋਲਿਆ ਹੈ ਉਥੇ ਉਹ ਆਪਣੇ ਆਪ ਨੂੰ ਸਵੈ ਨਾਲ ਜਾਂ ਸਥਿਤੀਆਂ ਨਾਲ ਜੂਝਦੇ ਹੋਏ ਵਿਖਾ ਕੇ ਜੇਤੂ ਬਣ ਜਾਂਦਾ ਹੈ ਪਰ ਜਿਥੇ ਉਹ ਕਿਸੇ ਦਲਿਤ ਪਾਤਰ ਦੀ ਗਾਥਾ ਸੁਣਾਉਂਦਾ ਹੈ ਉਥੇ ਉਹ ਉਸਨੂੰ ਹਾਰਦਾ ਜਾਂ ਸਮਝੌਤਾ ਕਰਦਾ ਵਿਖਾ ਦੇਂਦਾ ਹੈ। ਕੀ ਜੋਗਾ ਸਿੰਘ ਇਸ ਗੱਲ ਨੂੰ ਸਮਝ ਸਕਦਾ ਹੈ ਕਿ ਅਭਿਲਾਸ਼ਿਤ ਕ੍ਰਾਂਤੀਸ਼ੀਲ ਕਵਿਤਾ ਵਿਚ ਵਾਸਤਵ ਵਿਚ ਗੱਲ ਇਸਦੇ ਬਿਲਕੁਲ ਪ੍ਰਤੀਕੂਲ ਹੋਣੀ ਚਾਹੀਦੀ ਹੈ ?

ਹਰਭਜਨ ਸਿੰਘ ਹੁੰਦਲ ਆਪਣੀਆਂ ਤਿੰਨ ਕਾਵਿ ਪੁਸਤਕਾਂ ਤੋਂ ਬਾਅਦ ਕਾਲੇ ਦਿਨ (ਨਿਊ ਏਜ ਬੁੱਕ ਸੈਂਟਰ, ਅੰਮ੍ਰਿਤਸਰ, ਮੁੱਲ ਬਾਰਾਂ ਰੁਪਏ) ਕਾਵਿ ਪੁਸਤਕ ਪੇਸ਼ ਕਰ ਰਿਹਾ ਹੈ। ਇਸ ਵਿਚ ਬਹੁਤੀਆਂ ਕਵਿਤਾਵਾਂ ਐਮਰਜੈਂਸੀ ਦੌਰਾਨ ਜੇਲ੍ਹ ਦੇ ਅਨੁਭਵ ਵਿਚੋਂ ਉਗਮੀਆਂ

ਹਨ। ਹੁੰਦਲ ਦੀ ਕਾਵਿ ਯਾਤਰਾ ਹੁਣ ਤੱਕ ਇਕ-ਲਕੀਰੀ ਰਹੀ ਹੈ ਪਰ ਜੇਲ੍ਹ ਅਨੁਭਵ ਨੇ ਇਸ ਵਿਚ ਕੁਝ ਵਿੰਗ ਟੇਢ ਲਿਆਂਦੇ ਹਨ। ਪਿਛਲੇਰੀ ਕਵਿਤਾ ਵਿਚ ਉਸਨੇ ਇਕ ਸੁਨਿਸ਼ਚਿਤ ਮੁਹਾਵਰਾ ਸਿਰਜ ਲਿਆ ਸੀ ਜਿਸਦੀ ਸੀਮਾ ਅੰਦਰ ਉਸਦੀ ਕਾਵਿ ਕੁਸ਼ਲਤਾ ਵਿਚਰਦੀ ਸੀ। ਪਰ ਕਾਲੇ ਦਿਨਾਂ ਦੀ ਕੈਦ ਨੇ ਉਸਨੂੰ ਇਸ ਤੋਂ ਕੁਝ ਹੱਦ ਤਕ ਮੁਕਤੀ ਦਵਾਈ ਹੈ। ਉਸਦੀ ਕਵਿਤਾ ਦਾ ਵਿਸ਼ੇਸ਼ ਗੁਣ ਨਿਰਉਚੇਚਤਾ ਅਤੇ ਸੁਭਾਵਕਤਾ ਹੈ। ਇਸ ਵਿਚ ਧੁੰਦਲੇ ਬਿੰਬਾਂ ਜਾਂ 'ਖੂਬਸੂਰਤ' ਸ਼ਬਦਾਂ ਦਾ ਮੋਹ ਨਹੀਂ। ਇਨ੍ਹਾਂ ਵਿਸ਼ੇਸ਼ਤਾਈਆਂ ਕਰਕੇ ਇਸਦੀ ਗਜ਼ਲ ਵੀ ਚਲੰਤ ਗਜ਼ਲ ਤੋਂ ਹਟਵੇਂ ਰੂਪ ਵਿਚ ਢਲ ਕੇ ਆਈ ਹੈ। ਉਸਦੀ ਦਾਸਤਾਨਨੁਮਾ ਕਵਿਤਾ ਹੁੰਗਾਰਾ ਨਹੀਂ ਮੰਗਦੀ ਸਗੋਂ ਖੁਦ ਹੁੰਗਾਰਾ ਦੇਂਦੀ ਹੈ।

ਤਰਲੇ ਲਿਆਂ ਗੱਲ ਕੋਈ ਵੀ ਬਣਨੀ ਨਹੀਂ
ਚੰਗਾ ਹੈ ਕੋਈ ਚਾਰਾ ਕਰੀਏ
ਹੱਥਾਂ ਉਤੇ ਹੱਥ ਧਰ ਕੇ ਨਾ
ਠੰਡ 'ਚ ਠਰੀਏ

ਬਹੁਤੇ ਕਵੀ ਸ਼ਾਇਦ ਇਸ ਕਰਕੇ ਕਵੀ ਹੁੰਦੇ ਹਨ ਕਿ ਉਹ ਜੀਵਨ ਦੇ ਕਰਮਸ਼ੀਲ ਖੇਤਰ ਵਿਚ ਹਿੱਸਾ ਪਾਉਣ ਤੋਂ ਹੀਣੇ ਹੁੰਦੇ ਹਨ ਪਰ ਸੰਵੇਦਨਸ਼ੀਲ ਹੋਣ ਕਾਰਣ ਉਹ ਜਬਰ ਪ੍ਰਤੀ ਕਾਵਿਕ ਰੋਹ ਅਵੱਸ਼ ਪ੍ਰਗਟਾਉਂਦੇ ਹਨ ਜਿਵੇਂ ਕਮਜ਼ੋਰ ਆਦਮੀ ਗਾਲ੍ਹਾਂ ਕੱਢਕੇ ਹੀ ਮਾਨਸਿਕ ਵਿਰੇਚਨ ਕਰ ਲੈਂਦੇ ਹਨ। ਹੁੰਦਲ ਦੀ ਕਵਿਤਾ ਕਵਿਤਾ ਦੇ ਕਰਤਵ ਬਾਰੇ ਵੀ ਦੋ ਚਾਰ ਹੁੰਦੀ ਹੈ ਅਤੇ ਇਕ ਸੰਗਰਾਮੀਏ ਕਵੀ ਵਾਂਗ ਇਸਦੀ ਪਰਿਭਾਸ਼ਾ ਨਿਸ਼ਚਿਤ ਕਰਦੀ ਹੈ। ਇਸਨੂੰ ਅਸੀਂ ਹੋ ਚੀ ਮਿੰਨ੍ਹ ਦੇ ਜੇਲ੍ਹ ਅਨੁਭਵ ਤੋਂ ਰਚੀਆਂ ਕਵਿਤਾਵਾਂ ਦੇ ਸਮਾਨਾਂਤਰ ਰਖ ਸਕਦੇ ਹਾਂ। ਪਰ ਫਰਕ ਏਨਾ ਹੈ ਕਿ ਹੁੰਦਲ ਦੀ ਕਵਿਤਾ ਸਵੈ-ਵਿਖਾਵਾ ਵਧੇਰੇ ਕਰਦੀ ਹੈ ਤੇ ਦੂਜਿਆਂ 'ਤੇ ਅਹਿਸਾਨ ਅਤੇ ਨਹੋਰਾ ਸੁਟਦੀ ਹੈ। ਇਹ ਮਾਨਸਿਕ ਹਲਕੇਪਨ ਦੀ ਨਿਸ਼ਾਨੀ ਹੈ। (ਅਕਸਰ ਹੁੰਦਲ ਕਿਹੜਾ ਹੋ ਚੀ ਮਿੰਨ ਹੈ!) ਇਸੇ ਭਾਵਨਾ ਅਧੀਨ ਉਸਦੀ ਕਵਿਤਾ ਵਿਚ ਸਮਕਾਲੀਆਂ ਪ੍ਰਤੀ ਈਰਖਾ ਵੀ ਪ੍ਰਗਟ ਹੁੰਦੀ ਹੈ। ਚੰਗਾ ਹੁੰਦਾ ਜੇ ਜੇਲ੍ਹ ਦਾ ਅਨੁਭਵ ਉਸਨੂੰ ਕੀਨੇ ਦੀ ਇਸ ਭਾਵਨਾ ਤੋਂ ਵਿਸ਼ੁੱਧ ਕਰ ਦੇਂਦਾ। ਹੋ ਚੀ ਮਿੰਨ੍ਹ ਦੀਆਂ ਕਵਿਤਾਵਾਂ ਦਾ ਝਾਉਲਾ ਪਾਉਂਦੀਆਂ ਉਸ ਦੀਆਂ ਕਵਿਤਾਵਾਂ ਪਿੱਛੇ ਸੁਚੇਤ ਯਤਨ ਵੀ ਹੋ ਸਕਦਾ ਹੈ:

ਕਿਹੜੀ ਸੀ ਉਹ ਗਜ਼ਲ ਕਿ ਜਿਹੜੀ ਕੰਡੇ ਵਾਂਗੂੰ ਰੜਕੀ
ਕਿਹੜਾ ਸੀ ਉਹ ਸ਼ਿਅਰ ਕਿ ਜਿਹਨੇ ਸੁੱਤਾ ਸ਼ਹਿਰ ਜਗਾਇਆ

ਇਹ ਸੰਗੀਤ, ਇਹ ਚੰਨ, ਇਹ ਚੀਨਾ ਕਬੂਤਰ
ਤੇ ਖੇਤਾਂ ਦੀ ਮਹਿਕ
ਬਾਹਰਲੀ ਦੁਨੀਆਂ ਨਾਲੋਂ ਟੁੱਟੇ ਮੇਰੇ ਰਿਸ਼ਤੇ ਨੂੰ
ਫਿਰ ਜੋੜ ਦਿੰਦੇ ਹਨ
ਤੇ ਇਹਨਾਂ ਅਦਭੁਤ ਛਿਣਾਂ ਨੂੰ
ਸੱਜ ਕੇ ਸੂਹੇ ਬਿੰਬਾਂ ਵਿਚ ਜੜਨ ਲਈ

ਮੇਰਾ ਹੱਥ ਕਲਮ ਤੱਕ ਪਹੁੰਚ ਜਾਂਦਾ ਹੈ।

'ਥਲ ਦਾ ਸੂਰਜ' (ਰਵੀ ਸਾਹਿਤ ਪ੍ਰਕਾਸ਼ਨ; ਅੰਮ੍ਰਿਤਸਰ, ਮੁੱਲ ਪੰਜ ਰੁਪਏ) ਵਿਚ ਹਰਨਾਮ ਸਿੰਘ ਨਾਜ਼ ਦੀ ਕਵਿਤਾ ਮਹਾਂਨਗਰ ਜ਼ਿੰਦਗੀ ਦੇ ਵੱਖੋ ਵਖਰੇ ਪੱਖਾਂ ਦਾ ਵੈਰਾਗ-ਮਈ ਰੇਖਾ ਚਿੱਤਰ ਖਿਚਦੀ ਹੈ। ਪੁਸਤਕ ਨੂੰ ਸੱਤ ਵਰਗਾਂ ਦੀਆਂ ਕਵਿਤਾਵਾਂ ਵਿਚ ਵੰਡਿਆ ਗਿਆ ਹੈ ਜਿਨ੍ਹਾਂ ਵਿਚ ਕ੍ਰਮਵਾਰ ਔੜ ਪੈਣ ਸਮੇਂ ਔੜ-ਗ੍ਰਸਤ ਲੋਕਾਂ ਦੀ ਬਿਪਤਾ ਭਰੀ ਜ਼ਿੰਦਗੀ; ਮਹਾਂਨਗਰ ਦੇ ਸਾਧਾਰਨ ਲੋਕਾਂ ਦੀ ਤ੍ਰਾਸਦਮਈ ਹੋਣੀ; ਮਹਾਂਨਗਰ ਵਿਚ ਕਵੀ ਦੀ ਵੈਰਾਗਮਈ ਰਾਮ ਕਹਾਣੀ; ਮਹਾਂਨਗਰ ਵਿਚ ਹੀ ਕਾਮੇ ਲੋਕਾਂ ਦੀ ਖਿੰਡਰੀ ਪੁੰਡਰੀ ਰਿਹਾਇਸ਼; ਬੰਗਲਾ ਦੇਸ਼ ਦੇ ਦੁਖਾਂਤ ਦਾ ਵਿਰਲਾਪ ਅਤੇ ਲੈਨਿਨ ਦੀ ਮਹਿਮਾ; ਜ਼ਿੰਦਗੀ ਵਿਚ ਮੋਹ ਮਾਇਆ ਦੀ ਨਿਰਾਰਥਕਤਾ; ਅਤੇ ਸਮਾਜਕ ਰਾਜਸੀ ਜੀਵਨ ਵਿਚ ਪ੍ਰਵੇਸ਼ ਕਰ ਗਏ ਦੰਭ ਉਤੇ ਵਿਅੰਗ ਭਰੀਆਂ ਚੋਟਾਂ ਦੀ ਕਥਾ ਹੈ। ਦੂਜੇ ਅਤੇ ਤੀਜੇ ਵਰਗ ਦੀਆਂ ਕਵਿਤਾਵਾਂ ਬਹੁਤ ਗੰਭੀਰ ਅਤੇ ਦਾਰਸ਼ਨਿਕ ਹਨ ਜੋ ਕਿ ਬੌਧਿਕ ਪਾਠਕ ਨੂੰ ਟੁੰਬਦੀਆਂ ਹਨ।

ਨਾਜ਼ ਦੀ ਦ੍ਰਿਸ਼ਟੀ ਨਿਸਚੇ ਹੀ ਅਸਿਤਤਵਵਾਦੀ ਹੈ ਜਿਸ ਵਿਚ ਭਾਰਤੀ ਦਰਸ਼ਨ ਦੀ ਮੋਹ ਮਾਇਆ ਵਾਲੀ ਧਾਰਨਾ ਦੀ ਰੰਗਣ ਹੈ। ਪਰ ਇਸ ਵਿਚ ਪ੍ਰਗਤਿਵਾਦੀ ਆਸ਼ਾਵਾਦ ਅਤੇ ਸਮੂਹਕ ਹੰਭਲੇ ਵਿਚ ਵਿਸ਼ਵਾਸ ਵੀ ਅਵਸ਼ ਹੈ ਜਿਵੇਂ :

ਦੁਖ ਮੇਰੇ ਦੋਸਤੋ ਇਸ ਤਰ੍ਹਾਂ ਨਹੀਂ ਭੋਗੇ ਜਾਣੇ
ਆਪਾਂ ਤਾਂ ਸੋਚਾਂ ਦੀ ਸੂਝਾਂ ਦੀ
ਪਾਕੇ ਕਿਸ਼ਤੀ ਮੂਹਰੇ ਲੱਗੀਏ
ਡੁਬੀਏ ਤਾਂ ਇਕੱਠੇ, ਤਰੀਏ ਤਾਂ ਇਕੱਠੇ
ਦੁਨੀਆਂ ਤਾਂ ਦਗਿਆਂ ਦੀ ਕਾਰਬੰਦ ਹੈ।
ਆਪਾਂ ਤਾਂ ਸੱਚ ਦੇ ਰੂਪ ਵਿਚ ਮਿਲੀਏ।

ਪਰੰਤੂ ਮੁਖ ਤੌਰ ਤੇ ਇਸ ਵਿਚ ਮਨੁੱਖ ਦੀ ਦੁਖਮਈ ਭਾਵੀ ਦਾ ਹੀ ਵਰਣਨ ਹੈ :

ਮੇਰੀ ਦਹਿਲੀਜ਼ ਨੂੰ ਪਤਾ ਹੈ
ਦਹਿਲੀਜ਼ ਤੋਂ ਬਾਹਰ ਨੂੰ
ਸਮਾਜਵਾਦ ਵਲ ਰਾਹ ਤਾਂ ਜ਼ਰੂਰ ਜਾਂਦਾ ਹੈ
ਇਹਨਾਂ ਲੰਇਨਾਂ ਦੀ ਲੋਅ ਉਡੀਕਦੀ ਹੈ
ਬਾਹਰੋਂ ਆਉਂਦਾ ਕੋਈ ਪ੍ਰਾਹੁਣਾ
ਸਮਾਜਵਾਦ ਦੇ ਗੁੜ ਨਾਲ ਸਾਡੇ ਬੁੱਲ੍ਹ ਕਦੋਂ ਜੂਠੇ ਕਰੇਗਾ
ਕਦੋਂ ਇਸ ਘਰ ਦੀ ਸੁਆਣੀ
ਇਨ੍ਹਾਂ ਥਿੰਦੇ ਨੂੰ ਤਰਸਦੀਆਂ ਦਹਿਲੀਜ਼ਾਂ ਉਤੇ
ਤੇਲ ਸ਼ਗਨਾਂ ਦਾ ਚੋਵੇਗੀ

ਮਹਾਂਨਗਰ ਵਿਚ ਲੰਬੇ ਸਮੇਂ ਦੇ ਵਸੇਬੇ ਨੇ ਹਰਨਾਮ ਸਿੰਘ ਨਾਜ਼ ਨੂੰ ਸ਼ਾਇਦ

ਇਸ ਗੱਲ ਦਾ ਅਹਿਸਾਸ ਕਰਵਾ ਦਿੱਤਾ ਹੈ ਇਸ ਇਸ ਆਪਾ ਧਾਪੀ ਵਾਲੀ ਤੇਜ਼ ਜ਼ਿੰਦਗੀ ਵਿਚ "ਵਹੀਰਾਂ ਵਾਂਗ ਨਜ਼ਰ ਆਉਂਦੇ" ਲੋਕਾਂ ਉਤੇ ਮਹਾਂਨਗਰ ਮਹਾਂ ਦੈਂਤ ਵਾਂਗ ਛਾਇਆ ਹੋਇਆ ਹੈ। ਉਨ੍ਹਾਂ ਦਾ ਆਪਣਾ ਅਸਤਿਤਵ 'ਮਰਾਪੀ ਚੁੱਪ' ਵਰਗਾ ਹੈ ਜਿਸਨੂੰ ਉਹ ਕਿਸੇ ਅਜ਼ਲੀ ਮਜਬੂਰੀ ਵੱਸ ਭੋਗ ਰਹੇ ਹਨ ਕਿਉਂਕਿ ਉਹ ਜੰਮ ਪਏ ਹਨ। ਪੂੰਜੀਵਾਦੀ ਜ਼ਿੰਦਗੀ ਨੂੰ ਇਸ ਤਰ੍ਹਾਂ ਭਟਕਣ ਦੇ ਰੂਪ ਵਿਚ ਪੇਸ਼ ਕਰਨਾ ਇਕ ਵਸਤੂਗਤ ਯਥਾਰਥ ਤਾਂ ਹੈ ਪਰ ਪੂਰਨ ਸਚਾਈ ਨਹੀਂ। ਇਸ ਪਿਛੇ ਕੰਮ ਕਰ ਰਹੀਆਂ ਪੂੰਜੀਵਾਦੀ ਤੰਦਾਂ ਉਤੇ ਉਂਗਲੀ ਨਾ ਰਖ ਸਕਣਾ ਕਵੀ ਦੀ ਬੌਧਿਕ ਸੀਮਾ ਦਾ ਹੀ ਸੂਚਕ ਹੈ। ਪਿਛੇ ਕਿਹਾ ਗਿਆ ਹੈ ਕਿ ਉਸ ਦੀ ਕਵਿਤਾ ਵਿਚ ਪ੍ਰਗਤਿਵਾਦੀ ਆਸ਼ਾਵਾਦ ਦੀ ਵੀ ਝਲਕ ਹੈ ਪਰ ਰਾਜਨੀਤੀ ਆਦਿ ਬਾਰੇ ਸਪਾਟ ਕਵਿਤਾਵਾਂ ਵਿਚ ਜਿਥੇ ਵੀ ਕਿਤੇ ਕਵੀ ਆਪਣੇ ਪ੍ਰਗਤਿਵਾਦੀ ਹੋਣ ਦਾ ਪ੍ਰਮਾਣ ਦੇਣਾ ਚਾਹੁੰਦਾ ਹੈ ਉਥੇ ਉਹ ਆਪਣੀ ਸੀਮਿਤ ਅਸਤਿਤਵਾਦੀ ਦ੍ਰਿਸ਼ਟੀ ਦੇ ਭਾਰੂ ਹੋਣ ਕਾਰਨ ਅਸਫਲ ਰਹਿੰਦਾ ਹੈ ਅਤੇ ਵਿਸ਼ੇ ਨੂੰ ਸਹੀ ਪ੍ਰਗਤੀਵਾਦੀ ਪਰਿਪੇਖ ਵਿਚੋਂ ਨਹੀਂ ਵੇਖ ਪਾਉਂਦਾ। ਮਿਸਾਲ ਵਜੋਂ 'ਅਦਿਖ ਲਿਖਤ' ਨਾਮੀ ਕਵਿਤਾ ਵਿਚ ਵਿਦਿਆਰਥੀ ਬੇਚੈਨੀ ਨੂੰ ਉਹ ਪਰੰਪਰਾਗਤ ਨਜ਼ਰੀਏ ਤੋਂ ਹੀ ਵੇਖਦਾ ਹੈ :

ਅਜੇ ਸਰਸਵਤੀ ਦਾ ਵੇਸ
ਕੁਝ ਵੇਸਵਾ ਵਰਗਾ ਹੈ
ਹੜਤਾਲਾਂ, ਛੁਰੇਬਾਜ਼ੀਆਂ ਅਗਵਾ, ਕਤਲ
ਵਿਦਿਆ ਦੇ ਪਵਿਤਰ ਭਵਨ ਅੰਦਰ
ਅੱਜ ਇਹ ਕੋਈ ਅਲੋਕਾਰ ਘਟਨਾ ਨਹੀਂ

[ਬਲਜੀਤ ਬਾਸੀ]

**ਇਕ ਮਰੇ ਬੰਦੇ ਦੀ ਕਹਾਣੀ [ਫਖਰ ਜ਼ਮਾਂ]**

ਪਾਕਿਸਤਾਨ ਦੇ ਪੰਜਾਬੀ ਅਦਬ ਵਿਚ ਜਿਹੜੇ ਲੋਕਾਂ ਨੇ ਧਮਾਕਾਖੇਜ਼ ਤਜਰਬੇ ਕੀਤੇ ਹਨ ਉਹਨਾਂ ਵਿਚ ਫਖ਼ਰ ਜ਼ਮਾਂ ਦਾ ਨਾਉਂ ਪਹਿਲੇ ਨੰਬਰ ਉਤੇ ਆਉਂਦਾ ਹੈ। ਜਦੋਂ ਅਹਿਮਦ ਰਾਹੀ ਨੇ ਤ੍ਰਿੰਝਣ ਪੇਸ਼ ਕੀਤੀ ਸੀ ਲੋਕਾਂ ਨੇ ਉਸਨੂੰ ਸੀਨੇ ਨਾਲ ਜ਼ਰੂਰ ਲਾਇਆ ਸੀ ਮਗਰ ਉਸ ਵਿਚ ਧਮਾਕੇ ਵਾਲੀ ਕੋਈ ਗੱਲ ਨਹੀਂ ਸੀ। ਜਿਸ ਤਰ੍ਹਾਂ ਦੀ ਗੱਲ ਅੰਮ੍ਰਿਤਾ ਪ੍ਰੀਤਮ ਜਾਂ ਮੋਹਨ ਸਿੰਘ ਪੰਜਾਬ ਦੇ ਇਸ ਪਾਸੇ ਕਰ ਰਹੇ ਸਨ ਕੁਝ ਓਦਾਂ ਦੀ ਹੀ ਰਲਦੀ ਮਿਲਦੀ ਗੱਲ ਅਹਿਮਦ ਰਾਹੀ ਜਾਂ ਫਕੀਰ ਮੁਹੰਮਦ ਫਕੀਰ ਹੋਰੀਂ ਦੂਜੇ ਪਾਸੇ ਕਰ ਰਹੇ ਸਨ। ਸ਼ਾਇਰੀ ਵਿਚ ਰਾਵੀ ਦੇ ਇਸ ਪਾਰ ਮਰਹੂਮ ਸ਼ਿਵ ਕੁਮਾਰ ਬਟਾਲਵੀ ਨੇ ਇਕ ਨਵਾਂ ਤਜਰਬਾ ਪੇਸ਼ ਕੀਤਾ ਸੀ। ਇਹ ਕੰਨਾਂ ਨੂੰ ਬੜਾ ਮਿੱਠਾ ਤੇ ਅੱਖਾਂ ਨੂੰ ਬੜਾ ਦਿਲਕਸ਼ ਲਗਦਾ ਸੀ ਮਗਰ ਹਕੀਕਤ ਵਿਚ ਖ਼ੂਬਸੂਰਤ ਲਫਜ਼ਾਂ ਦਾ ਇਕ ਬੇਮਾਇਨੀ ਢੇਰ ਹੋ ਕੇ ਰਹਿ ਜਾਂਦਾ ਸੀ। ਜਾਂ ਇਹ ਕਹਿ ਲਉ ਕਿ ਦਿਲ ਖੁਸ਼ ਕਰਨ ਦਾ ਇਕ ਐਸਾ ਬਹਾਨਾ ਸੀ ਜਿਹੜਾ ਉਚੇ ਘਰਾਂ ਵਿਚ ਰੰਗੀਨ ਪਰਦਿਆਂ ਉਹਲੇ ਬੈਠੇ ਲੋਕਾਂ ਲਈ ਬੜਾ ਕਾਰਗਰ ਸੀ। ਇਸ

ਕਿਸਮ ਦੇ ਇਕ ਦੋ ਹੋਰ ਵੀ ਤਜਰਬੇ ਹਿੰਦੁਸਤਾਨੀ ਪੰਜਾਬ ਵਿਚ ਹੋਏ ਪਰ ਕਿਉਂਕਿ ਉਹਨਾਂ ਦੀ ਬੁਨਿਆਦ ਕੱਚੀ ਸੀ ਤੇ ਆਮ ਲੋਕਾਂ ਦੀ ਸਮਝ ਤੋਂ ਬਾਹਰ ਸੀ ਇਸ ਲਈ ਉਹ ਸਿਰਫ ਕੁਝ ਪੜ੍ਹੇ ਲਿਖੇ ਲੋਕਾਂ ਦੀ ਜ਼ਿਹਨੀ ਇਆਸ਼ੀ ਤੋਂ ਅੱਗੇ ਨਾ ਵਧ ਸਕੇ ਤੇ ਆਪਣੀ ਮੌਤ ਆਪ ਮਰ ਗਏ।

ਮਗਰ ਪਾਕਿਸਤਾਨ ਵਿਚ ਤਜਰਬੇ 1960 ਤੋਂ ਬਾਅਦ ਦੀ ਪੈਦਾਵਾਰ ਕਹੇ ਜਾ ਸਕਦੇ ਹਨ। ਅਵਾਮ ਦੀ ਜ਼ਿੰਦਗੀ ਦੇ ਹਰ ਸੂਅਬੇ ਵਿਚ ਤਬਦੀਲੀ ਆ ਰਹੀ ਸੀ। ਲੋਕ ਬੁਲ੍ਹੇਸ਼ਾਹ ਤੇ ਸ਼ਾਹ ਹੁਸੈਨ ਤੇ ਸ਼ੈਦਾਈ ਹੋਣਾ ਅਨਪੜ੍ਹ ਹੋਣ ਦੀ ਨਿਸ਼ਾਨੀ ਨਹੀਂ ਸਮਝਦੇ ਸਨ। ਨਜਮ ਹੁਸੈਨ ਜਾਂ ਮਲਕ ਜ਼ਮੁਰਦ ਨੇ ਪੰਜਾਬੀ ਅਦਬ ਦੇ ਸਕਾਫਤੀ ਅਤੇ ਸਿਆਸੀ ਸ਼ਊਰ ਨੂੰ ਜਿਸ ਢੰਗ ਨਾਲ ਪੇਸ਼ ਕੀਤਾ ਉਸਦੀ ਮਿਸਾਲ ਏਧਰ ਸੰਤ ਸਿੰਘ ਸੇਖੋਂ ਦੀ ਤਨਕੀਦ ਵਿਚ ਮਿਲਦੀ ਏ। ਹੁਣ ਲੋਕ ਕਾਫਕਾ, ਕਾਮੂੰ, ਡੀ. ਐਚ. ਲਾਰੰਸ ਜਾਂ ਦੋਸਤੋਵਸਕੀ ਦੇ ਨਾਉਂ ਤੋਂ ਡਰਦੇ ਨਹੀਂ ਸਨ। ਫਰਾਇਡ ਦੇ ਖਿਆਲਾਂ ਨੂੰ ਉਹ ਆਪਣੇ ਆਸੇ ਪਾਸੇ ਹਰ ਰੋਜ਼ ਜ਼ਿੰਦਗੀ ਵਿਚ ਹੋ ਰਿਹਾ ਦੇਖ ਰਹੇ ਸਨ। ਉਹ ਸੋਚਦੇ ਸਨ ਕਦੋਂ ਪੰਜਾਬੀ ਅਦਬ ਵਿਚ ਇਸਦਾ ਬਿਆਨ ਹੋਵੇਗਾ।

ਇਸ ਨਵੇਂ ਅੰਦਾਜ਼ ਦਾ ਅਸਰ ਸਭ ਤੋਂ ਜ਼ਿਆਦਾ ਨਜ਼ਮ ਅਤੇ ਕਹਾਣੀ ਉਤੇ ਹੋਇਆ। ਹਿੰਦੁਸਤਾਨੀ ਪੰਜਾਬ ਵਿਚ ਇਸਦਾ ਅਸਰ ਡਰਾਮੇ 'ਤੇ ਵੀ ਹੋਇਆ। (ਇਹ ਅਜੇ ਪਾਕਿਸਤਾਨੀ ਕਹਾਣੀ ਡਰਾਮੇ ਨੇ ਕਬੂਲ ਨਹੀਂ ਕੀਤਾ) ਪਰ ਚੂੰਕਿ ਪੰਜਾਬੀ ਨਾਵਲ ਦੀ ਉਮਰ ਅਜੇ ਬਹੁਤ ਜ਼ਿਆਦਾ ਨਹੀਂ। ਭਾਈ ਵੀਰ ਸਿੰਘ ਤੇ ਜੋਸ਼ੂਆ ਫਜ਼ਲਦੀਨ ਤੋਂ ਬਾਅਦ ਦੀ ਮੰਜ਼ਲ ਸਿਰਫ ਨਾਨਕ ਸਿੰਘ ਸੀ। ਨਰੂਲਾ, ਸੇਖੋਂ ਜਾਂ ਕੰਵਲ ਨਵੀਂ ਰੌਸ਼ਨੀ ਦਾ ਦੌਰ ਸੀ। ਇਸ ਤੋਂ ਬਾਅਦ ਜੇ ਅੱਜ ਦੀ ਜ਼ਿੰਦਗੀ ਦਾ ਬਿਆਨ ਕਿਸੇ ਨੇ ਕੀਤਾ ਤਾਂ ਉਹ ਸੇਠੀ, ਗੁਰਦਿਆਲ ਸਿੰਘ ਅਤੇ ਮੋਹਨ ਕਾਹਲੋਂ ਹੀ ਹਨ। ਇਹ ਨਾਵਲ ਨਗਾਰ ਜ਼ਿੰਦਗੀ ਦਾ ਬਿਆਨ ਬੜੇ ਗਹਿਰੇ ਅੰਦਾਜ਼ ਵਿਚ ਕਰਦੇ ਹਨ ਮਗਰ ਪ੍ਰੇਮ ਚੰਦ ਵਾਂਗ ਕਿਸੇ ਸਮਾਜੀ ਸੁਧਾਰ ਦੀ ਗੱਲ ਨਹੀਂ ਕਰਦੇ। ਜੋ ਕੁਝ ਸਾਡੇ ਨਜ਼ਦੀਕ ਹੋ ਰਿਹਾ ਹੁੰਦਾ ਹੈ ਉਸ ਚੰਗੇ ਮੰਦੇ ਦਾ ਬਿਆਨ ਇਹ ਲੋਕ ਕਰ ਦਿੰਦੇ ਹਨ। ਜੇ ਇਕ ਪਾਸੇ ਹਲ ਪੰਜਾਬੀ ਦਾ ਜ਼ਿਕਰ ਸੀ ਤਾਂ ਦੂਜੇ ਪਾਸੇ ਰਾਕਟ, ਹਿੱਪੀਵਾਦ, ਰੋਬੋਟ ਵਗੈਰਾ ਦਾ ਬਿਆਨ ਵੀ ਲਾਜ਼ਮ ਸੀ। ਅੱਜ ਤੋਂ ਪੰਦਰਾਂ ਵੀਹ ਸਾਲ ਪਹਿਲਾਂ 'ਜ਼ੈਤੂਨ ਦੇ ਪੱਤੇ' 'ਕਨਸੋ ਵੇਲੇ ਦੀ', 'ਇਸ਼ਕ ਤੇ ਰੋਟੀ' ਜਾਂ ਵੰਗਾਰ ਵਿਚਲੀਆਂ ਨਜ਼ਮਾਂ ਸਿਰਫ ਇਕ ਖੁਆਬ ਸਨ। 'ਸੱਤ ਗੁਆਚੇ ਲੋਕ', 'ਪੰਖੇਰੂ' ਜਾਂ 'ਇਕ ਮਰੇ ਬੰਦੇ ਦੀ ਕਹਾਣੀ' ਜਿਹੇ ਨਾਵਲ ਪੰਜਾਬੀ ਨਾਵਲ ਨਗਾਰ ਦੀ ਹਿੰਮਤ ਤੋਂ ਬਾਹਰ ਸਨ। ਮਗਰ ਹੁਣ ਕਾਫਕਾ ਦਾ ਬੈਂਕ ਕਲਰਕ ਜਾਂ ਕਿਲੇ ਦਾ ਸਰਵੇਅਰ ਹਰ ਗਲੀ ਮੁਹੱਲੇ ਵਿਚ ਵਿਖਾਈ ਦੇ ਰਿਹਾ ਸੀ। ਹਰ ਗਲੀ ਮੁਹੱਲੇ ਵਿਚ ਕਾਮੂ ਦੀ ਪਲੇਗ ਨੇ ਲੋਕਾਂ ਦਾ ਬੁਰਾ ਹਾਲ ਕੀਤਾ ਹੋਇਆ ਸੀ।

ਕੁਝ ਇਸ ਤਰ੍ਹਾਂ ਦੇ ਤਜਰਬੇ ਕਰਨ ਦੀ ਆਦਤ ਫਖਰ ਜ਼ਮਾਂ ਨੂੰ ਪੈ ਗਈ ਹੈ। ਏਥੇ ਆਦਤ ਲਫਜ਼ ਮੈਂ ਤਾਂ ਇਸਤੇਮਾਲ ਕੀਤਾ ਏ ਕਿਉਂਕਿ ਏਸ ਤੋਂ ਪਹਿਲਾਂ ਵੀ ਉਹ 'ਸੱਤ

ਗੁਆਚੇ ਲੋਕ' ਵਿਚ ਏਸ ਤਰ੍ਹਾਂ ਦਾ ਹੀ ਤਜਰਬਾ ਕਰ ਚੁਕਿਆ ਹੈ।

ਇਹ ਤਜਰਬਾ ਕਿੰਨਾ ਕੁ ਕਾਮਿਆਬ ਹੈ ? ਇਹ ਵੇਖਣ ਤੋਂ ਪਹਿਲਾਂ ਮੈਂ ਇਹ ਗੱਲ ਦੇਖਣੀ ਚਾਹੁੰਦਾ ਹਾਂ ਕਿ ਤਜਰਬੇ ਦੀ ਆਪਣੇ ਆਪ ਦੀ ਅਹਿਮੀਅਤ ਕੀ ਹੈ ? ਸਿਰਫ ਤਜਰਬੇ ਖਾਤਰ ਤਜਰਬੇ ਕਰੀ ਜਾਣਾ ਕੀ ਮਾਅਨੇ ਰੱਖਦਾ ਹੈ ?

ਤਜਰਬੇ ਹਰ ਦੌਰ ਵਿਚ ਹਰ ਅਦਬ ਵਿਚ ਹੁੰਦੇ ਆਏ ਹਨ। ਇਹ ਜਿਉਂਦੇ ਅਦਬ ਦੀ ਨਿਸ਼ਾਨੀ ਹੈ। ਵਾਰਿਸ ਸ਼ਾਹ ਨੇ ਆਪਣੇ ਦੌਰ ਦੀ ਅਕਾਸੀ ਕੀਤੀ। ਉਹਨੂੰ ਨਵਾਂ ਤਜਰਬਾ ਕਰਨ ਦੀ ਲੋੜ ਨਹੀਂ ਪਈ। ਮਗਰ ਕਿਉਂਕਿ ਉਹਦੀ ਨਜ਼ਰ ਅਵਾਮ ਵਲ ਸੀ ਇਸ ਲਈ ਉਹ ਆਪਣੇ ਆਮ ਤਜਰਬੇ ਨੂੰ ਵੀ ਲਾਫ਼ਾਨੀ ਸ਼ਕਲ ਦੇ ਗਿਆ। ਮਗਰ ਫ਼ਖ਼ਰ ਜ਼ਮਾਂ ਦਾ ਸਾਰਾ ਨਾਵਲ ਵਕਤ ਦੇ ਇਰਦ ਗਿਰਦ ਚੱਕਰ ਲਾਉਂਦਾ ਏ। ਇਸਦਾ ਬਿਆਨ ਉਹ ਨਾਵਲ ਦੇ ਸ਼ੁਰੂ ਵਿਚ ਕਰਦਾ ਹੈ :

> "ਮੈਂ ਮਰ ਤੇ ਉਸੇ ਦਿਨ ਗਿਆ ਸਾਂ ਜਦੋਂ ਮੈਂ ਪੈਦਾ ਹੋਇਆ ਸਾਂ ਪਰ ਮੈਨੂੰ ਕਫ਼ਨਾਣ ਦਫ਼ਨਾਣ ਦੀਆਂ ਰਸਮਾਂ ਨੇ ਕਬਰ ਦੇ ਹਨੇਰੇ ਕੋਲੋਂ ਕੁਝ ਚਿਰ ਦੂਰ ਰਖਿਆ।"

ਯਾਨੀ ਕਿ ਹੀਰੋ ਦੇ ਮਰਨ ਅਤੇ ਕਬਰ ਦੇ ਹਨੇਰੇ ਤੱਕ ਜਾਣ ਦਾ ਜੋ ਵਕਤ ਹੈ ਉਸ 'ਤੇ ਨਾਵਲ ਦਾ ਸਾਰਾ ਦਾਰੋਮਦਾਰ ਹੈ। ਜੋ ਲੋਕ ਉਹਦੀਆਂ ਰਸਮਾਂ ਵਿਚ ਹਿੱਸਾ ਪਾਉਂਦੇ ਹਨ ਉਹਨਾਂ ਬਾਰੇ ਵੀ ਫਖਰ ਜ਼ਮਾਂ ਕੋਈ ਪਰਦਾ ਨਹੀਂ ਦਰਮਿਆਨ ਵਿਚ ਰਹਿਣ ਦਿੰਦਾ। ਮਾਮੇ, ਰਿਸ਼ਤੇਦਾਰ, ਸੱਜਣ ਬੇਲੀ, ਅਫਸਰ, ਸਿਆਸਤਦਾਨ ਆਦਿ। ਮੈਂ ਨਹੀਂ ਖਿਆਲ ਕਰਦਾ ਕਿ ਇਸ ਥਾਂ 'ਤੇ ਨਾਵਲ ਨਗਾਰ ਆਪਣੇ ਮਕਸਦ ਵਿਚ ਕਾਮਿਆਬ ਹੈ। ਇਸ ਜਗ੍ਹਾ ਹੀ ਪੜ੍ਹਨ ਵਾਲੇ ਨੂੰ ਪਤਾ ਲੱਗ ਜਾਂਦਾ ਹੈ ਕਿ ਸੱਤਰ ਸਫੇ ਦੇ ਨਾਵਲ ਵਿਚ ਬੜੀ ਮੁਸ਼ਕਲ ਨਾਲ ਪੰਜ ਸੱਤ ਛੋਟੇ ਅਫਸਾਨੇ ਹੋ ਸਕਦੇ ਹਨ। ਬਾਕੀ ਜੋ ਕਮੀ ਸੀ ਉਹ ਸ਼ਾਹ ਹੁਸੈਨ ਦੀਆਂ ਕਾਫੀਆਂ ਭਰਤੀ ਕਰਕੇ ਪੂਰੀ ਕੀਤੀ ਗਈ ਹੈ। ਇਹ ਨਹੀਂ ਪਤਾ ਚਲਦਾ ਪਈ ਇਸ ਤਜਰਬੇ ਦੀ ਕੀ ਲੋੜ ਸੀ। ਸਿਰਫ ਤਾਰੀਖ ਦੇ ਅੱਜ ਨੂੰ ਤਾਰੀਖ ਦੇ ਕਲ ਨਾਲ ਜੋੜਨ ਦੀ ਮਾਮੂਲੀ ਜਿਹੀ ਕੋਸ਼ਿਸ਼ ਹੈ।

ਜੋ ਗੱਲ ਮੈਂ ਉਪਰ ਵਕਤ ਦੀ ਕਰਕੇ ਆਇਆ ਹਾਂ ਨਾਵਲ ਦਾ ਹੀਰੋ ਵਕਤ ਦੇ ਕਿਸੇ ਵੀ ਹਿੱਸੇ ਵਿਚ ਸਮਾ ਨਹੀਂ ਸਕਦਾ। ਜਿਸ ਤਰ੍ਹਾਂ ਉਹ ਹਵਾ ਵਿਚ ਲਟਕ ਰਿਹਾ ਏ ਜਿਵੇ ਕਾਫ਼ਕਾ ਦਾ ਬੈਂਕ ਕਲਰਕ ਸੁਸਾਇਟੀ ਵਿਚ ਕਿਤੇ ਵੀ ਇਸਤੇਮਾਲ ਨਾ ਹੋਣ ਵਾਲਾ ਪੁਰਜਾ। ਉਹ ਦੱਲਾ ਨਹੀਂ ਬਣ ਸਕਦਾ ਤੇ ਉਹਦਾ ਅਫਸਰ ਆਖਦਾ ਏ : "ਤੂੰ ਮਿੱਸ ਫਿੱਟ ਏਂ", ਜਾਂ 'ਸੱਤ ਗੁਆਚੇ ਲੋਕ' ਵਿਚ ਉਹ ਇਹ ਗੱਲ ਹੀ ਆਖਦਾ ਹੈ : "ਮੈਨੂੰ ਵਰਤਿਆ ਨਹੀਂ ਜਾ ਸਕਦਾ।" ਇਸ ਤਜਰਬੇ ਨੂੰ ਮੇਰੇ ਖਿਆਲ ਵਿਚ ਫਖਰ ਜ਼ਮਾਂ ਆਪਣੇ ਦੋਹਾਂ ਨਾਵਲਾਂ ਵਿਚ ਦੁਹਰਾਣ ਦੀ ਗਲਤੀ ਕਰ ਗਿਆ ਹੈ। ਏਸੇ ਤਰ੍ਹਾਂ ਜਦੋਂ ਉਹ ਜਿਸਮਾਂ ਦੀ ਗੱਲ ਕਰਦਾ ਹੈ ਤਾਂ ਇਖਲਾਕੀ ਅਸੂਲਾਂ ਦਾ ਮਜ਼ਾਕ ਉਡਾਉਂਦਾ ਵਿਖਾਈ ਦਿੰਦਾ ਹੈ। ਮਗਰ ਏਹੋ ਅਲਾਮਤ ਹੀ ਆਪਣੇ ਪਹਿਲੇ ਨਾਵਲ ਵਿਚ ਵੀ ਉਹ ਇਸਤੇਮਾਲ ਕਰ ਚੁੱਕਾ ਹੈ।

ਫਖਰ ਜ਼ਮਾਂ ਦਾ ਹੀਰੋ ਉਸ ਵਕਤ ਹੀ ਘੜੀ ਦੀਆਂ ਸੂਈਆਂ ਰੋਕ ਸਕਦਾ ਹੈ ਜਦੋਂ ਉਸਦੀ ਤੀਸਰੀ ਅੱਖ ਖੁਲ੍ਹਦੀ ਹੈ। ਵਤਨ ਦਾ ਦਰਦ ਲੈ ਕੇ ਮਰਨ ਵਾਲੇ ਜਵਾਨਾਂ ਦਾ ਮਜ਼ਾਕ ਕਰਨ ਵਾਲੇ 'ਸਿਆਣੇ' ਲੋਕਾਂ ਦੇ ਨਫਰਤ ਆਮੇਜ਼ ਕਾਰਨਾਮਿਆਂ ਨੂੰ ਸਮਝ ਸਕਦਾ ਹੈ। ਉਸੇ ਘੜੀ ਮਜ਼ਹਬੀ ਤੇ ਸਿਆਸੀ ਲੀਡਰਾਂ ਦੇ ਪਾਖੰਡ ਜਾਣ ਸਕਦਾ ਹੈ। ਉਦੋਂ ਹੀ ਉਹਦੇ ਵਲੋਂ ਚੀਖ ਨਿਕਲਦੀ ਹੈ :

"ਦੁੱਲਿਆ, ਖਰਲਾ, ਭਗਤਾ, ਹੁਣ ਤੇ ਵਹੁੜੋ"

ਅਖੀਰ ਵਿਚ ਫਖਰ ਜ਼ਮਾਂ ਨੂੰ ਦੋਸਤਾਨਾ ਸਲਾਹ ਦਿਆਂਗਾ ਕਿ ਉਹ ਦੋ ਤਜਰਬੇ ਕਰ ਚੁਕਿਆ ਹੈ। ਪਹਿਲਾ ਤਜਰਬਾ ਦੂਜੇ ਨਾਲੋਂ ਬਹੁਤ ਚੰਗਾ ਸੀ। ਹੁਣ ਉਹ ਤੀਸਰਾ ਤਜਰਬਾ ਉਦੋਂ ਹੀ ਕਰੇ ਜਦੋਂ ਉਸਨੂੰ ਯਕੀਨ ਹੋਵੇ ਕਿ ਤੀਸਰਾ ਤਜਰਬਾ ਪਹਿਲੇ ਦੋਹਾਂ ਤਜਰਬਿਆਂ ਨਾਲੋਂ ਅਲੱਗ ਅਤੇ ਜਾਨਦਾਰ ਹੋਵੇਗਾ।

[ਮੁਸ਼ਤਾਕ ਸਿੰਘ]

ਸੱਤ ਵਿੱਢਾ ਖੂਹ [ਬਸੰਤ ਕੁਮਾਰ ਰਤਨ]

'ਸੱਤ ਵਿੱਢਾ ਖੂਹ' ਬਸੰਤ ਕੁਮਾਰ ਰਤਨ ਦਾ ਨਵਾਂ ਨਾਵਲ ਹੈ। ਇਸ ਤੋਂ ਪਹਿਲਾਂ ਉਹ ਪੂਰਾ ਨਾਵਲ 'ਬਿਸ਼ਨੀ' ਤੇ ਇਕ ਨਾਵਲਿਟ 'ਸੂਫ ਦਾ ਘਗਰਾ' ਦੇ ਚੁਕਿਆ ਹੈ

'ਸੱਤ ਵਿਢਾ ਖੂਹ' ਇਕ ਪਿੰਡ ਦੀ ਕਹਾਣੀ ਹੈ ਜਿਹੜੀ ਇਕ ਖੇਤ ਮਜਦੂਰ ਟੱਬਰ ਦੇ ਉਦਾਲੇ ਘੁੰਮਦੀ ਹੈ ਅਤੇ ਨਾਲ ਹੀ ਸਮੁੱਚੇ ਪੇਂਡੂ ਸਮਾਜ ਦਾ ਜ਼ਿਕਰ ਵੀ ਕਰਦੀ ਹੈ। ਜਿਸ ਵਿਚ ਜਗੀਰਦਾਰ ਸ਼ਾਹੂਕਾਰ, ਉਦਾਰ ਬੁਰਜਵਾ ਤੇ ਪ੍ਰੋਲੇਤਾਰੀ ਸੋਚ ਦੇ ਪ੍ਰਤਿਨਿਧ ਪਾਤਰ ਹਨ। ਜਿਥੇ ਜਗੀਰਦਾਰ ਆਪਣੀ ਹੋਂਦ ਕਾਇਮ ਰਖਣ, ਸ਼ਾਹੂਕਾਰਾ ਲੁੱਟ ਜਾਰੀ ਰਖਣ ਲਈ ਚੇਤਨ ਤੌਰ ਤੇ ਯਤਨਸ਼ੀਲ ਹਨ, ਉਥੇ ਖੇਤ ਮਜ਼ਦੂਰ ਤੇ ਗਰੀਬ ਕਿਸਾਨ ਆਪਣੇ ਹਿਤਾਂ ਦੀ ਰਾਖੀ ਲਈ ਚੇਤਨ ਨਹੀਂ ਹਨ। ਉਹ ਅੱਜ ਵੀ ਪੁਰਾਣੇ ਸੰਸਕਾਰਾਂ ਤੇ ਕਿਸਮਤ ਦੀਆਂ ਘੁੰਮਣ ਘੇਰੀਆਂ ਵਿਚ ਗੋਤੇ ਖਾ ਰਹੇ ਹਨ। ਕਦੇ ਕਦਾਈਂ ਜਮਾਤੀ ਤੋਰ ਤੇ ਚੇਤਨ ਵਿਅਕਤੀ ਦਾ ਦਿੱਤਾ ਹੋਕਾ ਉਹਨਾਂ ਦੇ ਕੰਨਾਂ ਤਕ ਪੁਜਦਾ ਹੈ। ਦਬੇ ਕੁਚਲੇ ਲੋਕ ਕੰਨ ਖੜੇ ਕਰਦੇ ਹਨ, ਪਰੰਤੂ ਫਿਰ ਨਿਸੱਲ ਹੋ ਕੇ ਬੁਢੇ ਢੱਗੇ ਵਾਂਗ ਸਿਰ ਸਿੱਟ ਕੇ ਪੁਰਾਣੇ ਰਾਹ-ਤਰੀ ਜਾਂਦੇ ਹਨ। ਕਦੇ ਕਦਾਈਂ ਕੋਈ ਕਾਕਾ ਜੀ ਵਰਗਾ ਵਿਅਕਤੀ ਇਸ ਲੰਮੀ ਜਮਾਤੀ ਪਾੜੇ ਦੀ ਖਾਈ ਨੂੰ ਰੇਤ ਦੀਆਂ ਕੁਝ ਮੁੱਠੀਆਂ ਨਾਲ ਅਟਣ ਦਾ ਨਿਸਫਲ ਯਤਨ ਕਰਦਾ ਹੈ। ਪਰ ਸਿੱਟਾ ਕੋਈ ਨਹੀਂ ਨਿਕਲਦਾ।

ਨਾਵਲ ਵਿਚ ਘੁੱਦਾ ਤੇ ਉਹਦਾ ਟੱਬਰ ਖੇਤ ਮਜ਼ਦੂਰ ਜਮਾਤ, ਜਗਸੀਰ ਮਜ਼ਦੂਰ ਸੋਚ, ਮੁਕੰਦੀ ਸਾਹੂਕਾਰ, 'ਵਕੀਲ ਕਾਕਾ' ਜੀ ਉਦਾਰ ਬੁਰਜਵਾਜ਼ੀ, ਨੰਬਰਦਾਰ, ਜਗੀਰਦਾਰ, ਠੀਕਰੀ ਵਾਲੇ ਵਾਲਾ ਸਰਦਾਰ ਅੱਜੋਕੀ ਧਨੀ ਕਿਸਾਨ ਸੋਚ ਦੇ ਪ੍ਰਤਿਨਿਧ ਹਨ। ਇਹਨਾਂ ਤੋਂ ਬਿਨਾਂ ਕੁਝ ਲੰਪਟ ਪ੍ਰੋਲੇਤਾਰੀ ਵੀ ਹਨ ਜਿਹੜੇ ਜਮਾਤੀ ਚੇਤਨਾ ਤੋਂ ਸੱਖਣੇ ਲੋਟੂ ਜਮਾਤਾਂ ਦੇ ਹਥਿਆਰ ਬਣ ਕੇ ਆਪਣੀ ਜਮਾਤ ਵਿਰੁੱਧ ਹੀ ਲੜ ਰਹੇ ਹਨ। ਇਸ ਜੁਮਰੇ ਵਿਚ ਅੰਨ੍ਹੇ ਪੰਡਤ ਤੇ ਬਲਮ ਨੂੰ ਰਖਿਆ ਜਾ ਸਕਦਾ ਹੈ।

ਨਾਵਲ ਵਿਚ ਅੱਜ ਦੇ ਐਟਮੀ ਯੁਗ ਵਿਚ ਅਗਿਆਨਤਾ ਦੇ ਹਨੇਰੇ ਦੀ ਵਿਆਖਿਆ ਹੈ। ਪਰੰਤੂ ਇਸ ਅਗਿਆਨਤਾ ਦਾ ਮੂਲ ਕਾਰਨ ਗਰੀਬੀ ਹੈ। ਅੱਜ ਦੇ ਯੁਗ ਵਿਚ ਬੰਦਾ ਮੁਰਦੇ ਜਿਉਂਦੇ ਕਰਨ ਦੇ ਸਮਰਥ ਹੋ ਰਿਹਾ ਹੈ। ਪਰ ਜਮਾਤੀ ਵੰਡ ਕਾਰਨ ਹਾਲੇ ਇਲਾਜ ਦੇ ਸਾਧਨ ਐਨੇ ਮਹਿੰਗੇ ਹਨ ਕਿ ਕੋਈ ਵੀ ਗਰੀਬ ਆਦਮੀ ਉਹਨਾਂ ਨੂੰ ਪ੍ਰਾਪਤ ਕਰਨ ਬਾਰੇ ਨਹੀਂ ਸੋਚ ਸਕਦਾ। ਇਹੋ ਕਾਰਨ ਹੈ ਕਿ ਘੁੱਦੇ ਦੀ ਪਤਨੀ ਆਪਣੇ ਪੁੱਤ ਸੁਦਾਗਰ ਦੇ ਇਲਾਜ ਲਈ ਟੂਣੇ ਟਾਮਣ ਦੇ ਰਾਹ ਤੁਰਦੀ ਹੈ। ਇਸ ਟੂਣੇ ਟਾਮਣ ਦਾ ਪਖੰਡ ਨੰਗਾ ਕੀਤਾ ਗਿਆ ਹੈ। ਪਰ ਇਹ ਗਰੀਬੀ ਕਾਰਨ ਖਤਮ ਨਹੀਂ ਹੋ ਸਕਦੇ। ਇਹਨਾਂ ਲਈ ਭੌਤਿਕੀ ਆਧਾਰ ਸਿਰਜਣਾ ਲਾਜ਼ਮੀ ਹੈ। ਭਾਵ ਡਾਕਟਰੀ ਇਲਾਜ ਹਰ ਇਕ ਗਰੀਬ ਦੀ ਪਹੁੰਚ ਵਿਚ ਲਿਆਉਣਾ ਜ਼ਰੂਰੀ ਹੈ। ਜੋ ਇਸ ਸਮਾਜ ਨੂੰ ਬਦਲੇ ਬਿਨਾਂ ਸੰਭਵ ਨਹੀਂ ਹੈ। ਨਾਵਲਕਾਰ ਇਹ ਸੋਚਣ ਦਾ ਕੰਮ ਪਾਠਕ ਉਤੇ ਹੀ ਛੱਡ ਦਿੰਦਾ ਹੈ, ਆਪ ਇਸ ਬਾਰੇ ਕੋਈ ਸੰਕੇਤ ਨਹੀਂ ਦਿੰਦਾ।

ਨਾਵਲ ਵਿਚ ਮਜ਼ਦੂਰ ਨੂੰ ਸਿੱਧੇ ਰਾਹ ਪਾਉਂਦਿਆਂ ਤੇ "ਵਕੀਲ ਕਾਕਾ ਜੀ" ਦੇ ਹਵਾਈ ਕਿਲੇ ਢਹਿੰਦੇ ਦਿਖਾਏ ਗਏ ਹਨ ਜਿਸ ਤੋਂ ਨਾਵਲਕਾਰ ਦੇ ਚੇਤਨ ਹੋਣ ਦਾ ਪਤਾ ਲਗਦਾ ਹੈ। ਬਲਮ ਆਪਣੀ ਗਲਤੀ ਦਾ ਅਹਿਸਾਸ ਕਰਕੇ ਉਸਦਾ ਖਮਿਆਜ਼ਾ ਭੁਗਤਣ ਲਈ ਤਿਆਰ ਹੁੰਦਾ ਹੈ। ਪਰ ਵਕੀਲ ਕਾਕਾ ਜੀ ਦੀ ਜ਼ਮੀਨ ਵੰਡਕੇ ਸੋਸ਼ਲਿਜ਼ਮ ਲਿਆਉਣ ਦੀ ਸਕੀਮ ਫਿਹਲ ਹੋ ਜਾਂਦੀ ਹੈ। ਇਹ ਜਮਾਤੀ ਵੰਡ ਦਾ ਤਲਖ ਯਥਾਰਥ ਹੈ ਕਿ ਇਸ ਵੰਡ ਦੀ ਕੰਧ ਨੂੰ ਢਾਹਿਆ ਤਾਂ ਜਾ ਸਕਦਾ ਹੈ, ਉਧੇੜਿਆ ਨਹੀਂ।

ਨਾਵਲਕਾਰ ਦੀ ਆਪਣੇ ਸਮਕਾਲੀ ਲੇਖਕਾਂ ਨਾਲੋਂ ਇਸ ਗੱਲ ਵਿਚ ਵਿਲੱਖਣਤਾ ਤੇ ਵਿਸ਼ੇਸ਼ਤਾ ਹੈ ਕਿ ਉਹਨੇ ਫੈਸ਼ਨ ਦੇ ਤੌਰ 'ਤੇ ਦਰਸ਼ਨੀ ਨਕਸਲੀ ਪਾਤਰ ਨਾਵਲ ਵਿਚ ਨਹੀਂ ਘਸੇੜਿਆ ਜਿਹੜਾ ਕੇਵਲ ਕੁਝ ਸੰਵਾਦ ਬੋਲ ਕੇ ਸਟੇਜ ਤੋਂ ਬਿਨਾਂ ਕੋਈ ਕਾਰਜ ਕੀਤਿਆਂ ਗਾਇਬ ਹੋ ਜਾਂਦਾ ਹੋਵੇ। ਨਾਵਲ ਦਾ ਚੇਤਨ ਪਾਤਰ ਜਗਸੀਰ ਚੇਤਨ ਤੇ ਅਮਲੀ ਪਾਤਰ ਹੈ ਜਿਹੜਾ ਆਪਣੀ ਜਮਾਤ ਨਾਲ ਜੁੜਿਆ ਹੋਇਆ ਹੈ। ਉਸਦੇ ਨਿਤਾ ਪ੍ਰਤੀ ਸੰਘਰਸ਼ ਵਿਚ ਸਾਂਝੀਦਾਰ ਹੈ। ਪਰ ਚੇਤਨ ਤੇ ਲਾਮਬੰਦ ਹੋਏ ਬਿਨਾ "ਬੰਦੂਕ ਦੀ ਨਾਲੀ ਵਿਚੋਂ ਸ਼ਕਤੀ ਨਿਕਲਣ" ਦੀ ਗੱਲ ਨਹੀਂ ਕਰਦਾ। ਬੇ-ਹਥਿਆਰੀ ਜਮਾਤ ਨੂੰ ਬਲਦੀ ਦੇ ਬੁਥੇ ਦੇਣ ਦੀ ਗੱਲ ਨਹੀਂ ਕਰਦਾ। ਨਾਵਲ ਵਿਚ ਕੁਝ ਧਾਰਨਾਵਾਂ ਪੂਰਨ ਤੌਰ ਤੇ ਸਪਸ਼ਟ ਨਹੀਂ ਹਨ, ਧੁੰਧਲੇ ਤੌਰ 'ਤੇ ਪੇਸ਼ ਕੀਤੀਆਂ ਗਈਆਂ ਹਨ। ਜਿਵੇਂ ਮਾਤਾ ਨਿਕਲਣ ਦੀ ਕੀ ਗੱਲ ਸੀ, ਉਹਦੇ ਬਾਰੇ ਕੀ ਕਾਰਵਾਈ ਹੋਈ, ਕੋਈ ਸਮਝ ਨਹੀਂ ਪੈਂਦੀ। ਇਸੇ ਤਰ੍ਹਾਂ ਅਦਾਲਤ ਦੀ ਕਾਰਵਾਈ ਤੇ ਘੁੱਦੇ ਦੀ ਗਰਿਫਤਾਰੀ ਪੂਰਨ ਤੌਰ 'ਤੇ ਨਖਾਰ ਕੇ ਪੇਸ਼ ਨਹੀਂ ਕੀਤੀਆਂ ਗਈਆਂ ਹਨ। ਨਾਵਲ ਵਿਚ ਧੁੰਦਲੇਪਣ ਲਈ ਕੋਈ ਥਾਂ ਨਹੀਂ ਹੁੰਦੀ। ਨਾਵਲ ਵਿਚ ਸਭ ਕੁਝ ਸਪਸ਼ਟ ਤੇ ਸਾਦੇ ਢੰਗ ਨਾਲ ਕਿਹਾ ਜਾਣਾ ਚਾਹੀਦਾ ਹੈ।

ਨਾਵਲ ਦਾ ਅੰਤ ਵੀ ਕੁਝ ਸੰਕੋਚਵਾਂ ਜਿਹਾ ਹੈ। ਉਥੇ ਜ਼ਮੀਨ ਦੇ ਸਵਾਲ ਤੇ ਟੱਕਰ ਹੋ ਜਾਣੀ ਚਾਹੀਦੀ ਸੀ ਜਾਂ ਘੱਟੋ ਘੱਟ ਜਗਸੀਰ ਨੂੰ ਗਰਿਫਤਾਰ ਕਰਵਾ ਦਿਤਾ ਜਾਂਦਾ ਤਾਂ

ਚੰਗਾ ਹੁੰਦਾ। ਇਸ ਨਾਲ ਸਰਕਾਰ ਤੇ ਕਾਨੂੰਨ ਦਾ ਜਮਾਤੀ ਖਾਸਾ ਹੋਰ ਨੰਗਾ ਹੋ ਜਾਂਦਾ।

ਬਸੰਤ ਕੁਮਾਰ ਰਤਨ ਨੇ ਬੋਲੀ ਸਥਾਨਕ ਵਰਤੀ ਹੈ। ਇਸ ਤਰ੍ਹਾਂ ਉਹ ਗੱਲ ਨੂੰ ਬਹੁਤ ਚੰਗੀ ਤਰ੍ਹਾਂ ਪੇਸ਼ ਕਰ ਸਕਿਆ ਹੈ। ਹੋ ਸਕਦਾ ਹੈ ਕਿ ਕੁਝ ਬੁਧੀਜੀਵੀਆਂ ਨੂੰ ਇਹ ਗੱਲ ਰੜਕੇ। ਪਰ ਮੇਰੀ ਸੋਚ ਅਨੁਸਾਰ ਲੋਕਾਂ ਦੀ ਗੱਲ ਲੋਕ-ਬੋਲੀ ਵਿਚ ਕਰਨੀ ਇਕ ਪ੍ਰਸ਼ੰਸਾਯੋਗ ਗੁਣ ਹੈ। ਸਵਾਲ ਲਿਖਤ ਦੇ 'ਸਾਹਿਤ ਦੇ ਇਤਿਹਾਸਾਂ' ਤੇ ਡਰਾਇੰਗ ਰੂਮਾਂ ਵਿਚ ਜ਼ਿਕਰ ਕਰਾਉਣ ਦਾ ਨਹੀਂ ਲੋਕਾਂ ਤੱਕ ਪੁਚਾਉਣ ਦਾ ਹੈ। ਰਤਨ ਇਸ ਵਿਚ ਸਫਲ ਹੈ।

ਇਸ ਵੇਰ ਰਤਨ ਦੀ ਕਲਾ ਅੱਗੇ ਨਾਲੋਂ ਨਿਖਰੀ ਹੈ। ਇਸ ਵੇਰ ਉਹਦੇ ਪਾਤਰ ਵਧ ਹਕੀਕੀ ਤੇ ਘਟਨਾਵਾਂ ਯਥਾਰਥ ਦੇ ਨੇੜੇ ਹਨ। ਪਲਾਟ ਵੀ ਗੁੰਦਵਾਂ ਹੈ। 'ਬਿਸ਼ਨੀ' ਵਾਂਗ ਪਾਤਰਾਂ ਤੇ ਘਟਨਾਵਾਂ ਦਾ ਘੜਮੱਸ ਨਹੀਂ ਹੈ। ਨਾਵਲ ਦਾ ਨਾਂ ਵੀ ਵਿਸ਼ੇ ਅਨੁਸਾਰ ਢੁਕਵਾਂ ਹੈ ਜਿਹੜਾ ਜਗੀਰਦਾਰੀ ਕਲਚਰ ਦਾ ਪ੍ਰਤੀਕ ਹੈ। ਅੱਜ ਵੀ ਪਿੰਡਾਂ ਵਿਚ ਇਹ ਨਿਸ਼ਾਨੀਆਂ ਕਾਇਮ ਹਨ ਬੇਸ਼ਕ ਹੁਣ ਇਹ ਖੂਹ ਕੇਵਲ ਡੁੱਬ ਕੇ ਮਰਨ ਦੇ ਕੰਮ ਹੀ ਆਉਂਦੇ ਹਨ, ਪਾਣੀ ਭਰਨ ਦੇ ਨਹੀਂ।

ਇਸ ਨਾਵਲ ਨਾਲ ਬਸੰਤ ਕੁਮਾਰ ਰਤਨ ਆਪਣੇ ਸਮਕਾਲੀਆਂ ਦੀ ਮੂਹਰਲੀ ਕਤਾਰ ਵਿਚ ਜਾ ਖੜਾ ਹੋਇਆ ਹੈ ਅਤੇ ਬਰਨਾਲੇ ਦੇ ਨਾਵਲ ਖੇਤਰ ਨੂੰ ਇਕ ਹੋਰ ਦੇਣ ਦਿੱਤੀ ਹੈ।

ਪੁਸਤਕ ਰਵੀ ਸਾਹਿਤ ਪਰਕਾਸ਼ਨ ਨੇ ਛਾਪੀ ਹੈ। ਦਿੱਖ ਤੇ ਛਪਾਈ ਦੇ ਪੱਖੋਂ ਬਹੁਤ ਵਧੀਆ ਹੈ।

[ਸੁਰਜੀਤ ਗਿੱਲ]

**ਸੁਲਗਦੀ ਰਾਤ** [ਰਾਮ ਸਰੂਪ ਅਣਖੀ]

'ਸੁਲਗਦੀ ਰਾਤ' ਕਹਾਣੀਕਾਰ ਰਾਮ ਸਰੂਪ ਅਣਖੀ ਦਾ ਨਵਾਂ ਨਾਵਲ ਹੈ। ਅਣਖੀ ਇਸ ਤੋਂ ਪਹਿਲਾਂ ਦੋ ਨਾਵਲ ਤੇ ਕੁਝ ਨਾਵਲਿਟ ਲਿਖ ਚੁਕਿਆ ਹੈ। ਪਰੰਤੂ ਉਹ ਮੂਲ ਰੂਪ ਵਿਚ ਕਹਾਣੀਕਾਰ ਹੈ ਅਤੇ ਇਸੇ ਕਲਾ ਦਾ ਉਸਤਾਦ ਹੈ।

ਪਿਛਲੇ ਸਮੇਂ ਵਿਚ ਅਣਖੀ ਘਰੇਲੂ ਤੌਰ 'ਤੇ ਕਾਫੀ ਔਖਾ ਤੇ ਮਾਨਸਿਕ ਸੰਕਟ ਦਾ ਸ਼ਿਕਾਰ ਰਿਹਾ ਹੈ। ਜਿਸਦਾ ਪ੍ਰਗਟਾਵਾ ਉਹਦੀਆਂ ਲਿਖਤਾਂ ਤੋਂ ਹੁੰਦਾ ਹੈ। ਇਸ ਦੌਰ ਵਿਚ ਉਹਦੀਆਂ ਰਚਨਾਵਾਂ ਵਿਚ ਲਿੰਗ-ਉਲਾਰ ਸੀ ਜੋ ਹਕੀਕਤ ਵਿਚ ਉਹਦੀ ਮਾਨਸਿਕ ਸਥਿਤੀ ਦਾ ਅਚੇਤ ਤੇ ਸੁਚੇਤ ਪ੍ਰਗਟਾਵਾ ਸੀ। ਕਈ ਲਿਖਤਾਂ ਵਿਚੋਂ 'ਇਕੱਲਤਾ' ਦਾ ਪ੍ਰਗਟਾਵਾ ਹੁੰਦਾ ਸੀ। ਸੰਕਟ ਦੌਰ ਵਿਚ ਜੋ ਕੁਝ ਅਣਖੀ ਨੇ ਮਹਿਸੂਸ ਕੀਤਾ ਲਿਖ ਦਿੱਤਾ। ਇਹ ਕੋਈ ਘਾੜਤ ਜਾਂ 'ਫੈਨਟਸੀ' ਨਹੀਂ ਸੀ। ਅਣਖੀ ਦੀ ਇਹ ਕਲਾ ਕੌਸ਼ਲਤਾ ਸੀ ਕਿ ਉਹ ਆਪੇ ਨੂੰ ਕਲਾ ਰਾਹੀਂ ਪ੍ਰਗਟ ਕਰ ਸਕਿਆ।

ਹੁਣ ਅਣਖੀ ਸੰਕਟ ਦੀਆਂ ਲਹਿਰਾਂ ਤਰਕੇ ਕੰਢੇ ਆ ਲੱਗਿਆ ਹੈ। ਆਸ ਸੀ ਕਿ ਉਹ ਅਤੀਤ ਨੂੰ ਛੰਡ ਕੇ ਕੁਝ ਨਵੇਂ ਤਜਰਬੇ ਕਲਮ ਰਾਹੀਂ ਪੇਸ਼ ਕਰੇਗਾ। ਪਰ 'ਸੁਲਗਦੀ ਰਾਤ' ਤੋਂ ਪਤਾ ਲਗਦਾ ਹੈ ਕਿ ਘਰੇਲੂ ਸੰਕਟ ਦੀ ਬਰਫਾਨੀ ਨਦੀ ਦੇ ਤਰਨ ਸਮੇਂ ਹੱਡਾਂ ਨੂੰ ਚਿੰਬੜਿਆ ਠਰ ਹਾਲੇ ਗਿਆ ਨਹੀਂ। ਉਹ ਉਸਦੀ ਕੰਬਣੀ ਮਹਿਸੂਸਦਾ ਹੈ।

ਨਾਵਲ ਦੀ ਕਹਾਣੀ ਇਕ ਪੇਂਡੂ ਗੱਭਰੂ ਦੀ ਇਕ ਰਾਤ ਦੀ ਕਹਾਣੀ ਹੈ ਜਿਹੜਾ ਸੰਸਾਰ ਵਿਚ ਇਕੱਲਤਾ ਅਨੁਭਵ ਕਰਦਾ ਹੈ। ਫਲੈਸ਼ਬੈਕ ਤਕਨੀਕ ਰਾਹੀਂ ਉਹਦਾ ਤੀਹ ਸਾਲ ਦਾ ਅਤੀਤ ਉਸਦੀ ਜ਼ਬਾਨੀ ਪੇਸ਼ ਕੀਤਾ ਗਿਆ ਹੈ। ਇਹ ਅਤੀਤ ਮਾਲਵੇ ਦੇ ਪਿੰਡਾਂ ਦਾ ਤੀਹ ਸਾਲ ਦਾ ਇਤਿਹਾਸ ਹੈ ਜਿਸ ਵਿਚ ਇਕ ਦਰਮਿਆਨੇ ਕਿਸਾਨ ਟੱਬਰ ਨੂੰ ਟੁੱਟਕੇ ਖੇਰੂੰ ਖੇਰੂੰ ਹੁੰਦੇ ਦਿਖਾਇਆ ਗਿਆ ਹੈ।

ਇਸ ਟੱਬਰ ਦਾ ਇਕ ਬਜ਼ੁਰਗ ਆਪਣੇ ਹਿੱਸੇ ਦੀ ਦਸ ਕਿੱਲੇ ਜ਼ਮੀਨ ਆਪਣੇ ਇਕ ਭਤੀਜੇ ਦੇ ਨਾਂ ਲੁਆ ਦਿੰਦਾ ਹੈ। ਜਾਂ ਝੂਠੀ ਵਸੀਅਤ ਰਾਹੀਂ ਨਾਂ ਲਾ ਲਈ ਜਾਂਦੀ ਹੈ। ਜਿਸ ਝੂਠ ਦੀ ਗਵਾਹੀ ਪਿੰਡ ਦਾ ਨੰਬਰਦਾਰ ਤੇ ਇਕ ਖੜਪੈਂਚ ਭਰਦੇ ਹਨ। ਇਹ ਨੰਬਰਦਾਰ ਤੇ ਖੜਪੈਂਚ ਕਾਲੀਆਂ ਸ਼ਕਤੀਆਂ ਦੇ ਪ੍ਰਤਿਨਿਧ ਹਨ। ਜਿਹੜੇ ਕੁਝ ਰੁਪਿਆਂ ਬਦਲੇ ਝੂਠ ਹੱਕ ਵਿਚ ਭੁਗਤਦੇ ਹਨ ਅਤੇ ਇਕ ਵਸਦੇ ਰਸਦੇ ਪਰਿਵਾਰ ਦੀ ਤਬਾਹੀ ਦਾ ਕਾਰਨ ਬਣਦੇ ਹਨ। ਮੁਖ ਪਾਤਰ ਦਾ ਪਿਉ ਜ਼ਮੀਨ ਬਦਲੇ ਆਪਣੇ ਸਕੇ ਭਰਾ ਨੂੰ ਕਤਲ ਕਰ ਦਿੰਦਾ ਹੈ। ਆਪ ਕੈਦ ਹੋ ਜਾਂਦਾ ਹੈ। ਜ਼ਮੀਨ ਗਹਿਣੇ ਟਿਕ ਜਾਂਦੀ ਹੈ। ਮੁੱਖ ਪਾਤਰ ਦੀ ਮਾਂ ਆਪਣੇ ਪੇਕੀਂ ਭਰਾ ਕੋਲ ਚਲੀ ਜਾਂਦੀ ਹੈ।

ਨਾਵਲ ਵਿਚ ਦੁਖਾਂਤ ਡੂੰਘਾ ਹੁੰਦਾ ਜਾਂਦਾ ਹੈ। ਮਰ ਚੁਕੇ ਵਿਅਕਤੀ ਦਾ ਇਕਲੌਤਾ ਤੇ ਪੜ੍ਹਿਆ ਲਿਖਿਆ ਪੁੱਤ ਨਕਸਲੀ ਹੋਣ ਦੇ ਜੁਰਮ ਵਿਚ ਪੁਲਸ ਦੀ ਗੋਲੀ ਦਾ ਸ਼ਿਕਾਰ ਹੋ ਜਾਂਦਾ ਹੈ। ਇਸ ਤਰ੍ਹਾਂ ਬੇਈਮਾਨੀ ਨਾਲ ਪ੍ਰਾਪਤ ਕੀਤੀ ਜ਼ਮੀਨ ਨੂੰ ਸਾਂਭਣ ਵਾਲਾ ਕੋਈ ਨਹੀਂ ਰਹਿ ਜਾਂਦਾ। ਨਾਵਲ ਦਾ ਇਹ ਪਾਤਰ ਸੁਖਦੇਵ ਕਾਫੀ ਅਹਿਮ ਹੈ। ਇਹ ਅੱਗੇ ਵਧੂ ਤੇ ਮਨੁੱਖ ਦਾ ਭਲਾ ਲੋਚਦੀਆਂ ਸ਼ਕਤੀਆਂ ਦਾ ਚੇਤਨ ਪ੍ਰਤਿਨਿਧ ਹੈ। ਨਾਵਲ ਵਿਚ ਇਹ ਆਪਣੀ ਚੇਤਨਾ ਦੇ ਕੁਝ ਛੱਟੇ ਵੀ ਦਿੰਦਾ ਹੈ ਪਰ ਕੋਈ ਕਾਰਜ ਕੀਤੇ ਬਿਨਾਂ ਚਲਿਆ ਜਾਂਦਾ ਹੈ। ਉਹਦੀਆਂ ਕੀਤੀਆਂ ਪੈੜਾਂ ਸਮਾਜ ਦੇ ਰੇਤੇ 'ਤੇ ਕੀਤੀਆਂ ਪੈੜਾਂ ਸਾਬਤ ਹੁੰਦੀਆਂ ਹਨ ਜਿਨ੍ਹਾਂ ਦਾ ਇਕ ਬੁੱਲੇ ਨਾਲ ਨਿਸ਼ਾਨ ਨਹੀਂ ਰਹਿੰਦਾ। ਇਸ ਪਾਤਰ ਦੀ ਚੇਤਨਾ ਦਾ ਮੁੱਖ ਪਾਤਰ ਉਤੇ ਵੀ ਕੋਈ ਚੇਤਨ ਅਸਰ ਨਹੀਂ ਪੈਂਦਾ। ਅਣਖੀ ਨੇ ਇਸ ਪਾਤਰ ਨਾਲ ਪੂਰਾ ਇਨਸਾਫ ਨਹੀਂ ਕੀਤਾ। ਇਸ ਪਾਤਰ ਨੂੰ ਕਾਰਜ ਕਰਨ ਦਾ ਵੱਧ ਅਵਸਰ ਦੇਣਾ ਚਾਹੀਦਾ ਸੀ ਤਾਕਿ ਉਹ ਸਮੇਂ ਦੇ ਯਥਾਰਥ ਨੂੰ ਕੁਝ ਹੋਰ ਚੰਗੀ ਤਰ੍ਹਾਂ ਉਘੇੜਦਾ। ਪਰ ਅਣਖੀ ਨੇ ਉਹਦੀ ਜ਼ਬਾਨ ਤੇ ਹੱਥ ਰੋਕ ਕੇ ਇਕ ਡੱਮੀ ਪਾਤਰ ਬਣਾ ਦਿੱਤਾ।

ਮੁੱਖ ਪਾਤਰ ਨਾਲ ਇਕ ਦੁਖਾਂਤ ਹੋਰ ਵਾਪਰਦਾ ਹੈ ਕਿ ਉਹ ਜਿਸ ਕੁੜੀ ਨੂੰ ਚੰਗਾ ਸਮਝਦਾ ਜਾਂ ਪਿਆਰ ਕਰਦਾ ਹੈ ਉਹ ਉਹਨੂੰ ਨਹੀਂ ਮਿਲਦੀ। ਬਲਕਿ ਉਹਦੇ ਮਾਮੇ ਦੇ ਪੁੱਤ ਇਕ ਸ਼ਰਾਬੀ ਨੂੰ ਮੰਗ ਦਿੱਤੀ ਜਾਂਦੀ ਹੈ। ਇਸ ਵਿਚ ਉਹਦੀ ਤਾਈ ਤੇ ਮਾਰੇ ਗਏ ਵਿਅਕਤੀ ਦੀ ਪਤਨੀ 'ਜ਼ਮੀਨ ਘੱਟ ਹੋਣ' ਦੀ ਭਾਨੀ ਮਾਰਦੀ ਹੈ। ਅਣਖੀ ਨੇ ਖਲਨਾਇਕਾ ਤੋਂ ਭਾਨੀ ਮਰਵਾ ਕੇ ਇਸਨੂੰ ਨਿਜੀ ਰੰਗਤ ਦੇ ਦਿੱਤੀ ਹੈ। ਬੇਸ਼ਕ 'ਜ਼ਮੀਨ ਘੱਟ ਹੋਣਾ' ਪੇਂਡੂ ਜੀਵਨ ਦੇ ਬਹੁਤੇ ਦੁਖਾਂਤਾਂ ਦਾ ਮੂਲ ਹੈ। ਇਸਨੂੰ ਸਮਾਜਕ ਕਾਰਨ ਵਜੋਂ

ਵੀ ਪੇਸ਼ ਕੀਤਾ ਜਾ ਸਕਦਾ ਸੀ।

ਅਣਖੀ ਨਾਵਲ ਵਿਚ ਪਿੰਡਾਂ ਉਤੇ ਪੈ ਰਹੇ ਸਰਮਾਏਦਾਰ ਸਮਾਜਕ ਪ੍ਰਭਾਵਾਂ ਦੇ ਅਸਰ ਹੇਠ ਰਵਾਇਤੀ ਰਿਸ਼ਤਿਆਂ ਦੇ ਟੁੱਟਣ ਦੀ ਗੱਲ ਵੀ ਪੇਸ਼ ਕਰਦਾ ਹੈ। ਪਹਿਲਾਂ ਇਕ ਦੀ ਧੀ ਸਮੁੱਚੇ ਪਿੰਡ ਦੀ ਧੀ ਸਮਝੀ ਜਾਂਦੀ ਸੀ ਅਤੇ ਇਸ ਰਿਸ਼ਤੇ ਦੀ ਸਖਤੀ ਨਾਲ ਰਾਖੀ ਕੀਤੀ ਜਾਂਦੀ ਸੀ। ਪਰ ਇਸ ਨਾਵਲ ਦਾ ਮੁੱਖ ਪਾਤਰ ਆਪਣੇ ਹੀ ਪਿੰਡ ਦੀ ਆਪਣੇ ਭਾਈਚਾਰੇ ਦੀ ਕੁੜੀ ਨਾਲ ਲਿੰਗ-ਸੰਬੰਧ ਜੋੜਦਾ ਹੈ ਜਿਸ ਬਾਰੇ ਉਹਦੇ ਮਨ ਵਿਚ ਕੋਈ ਦੁਬਿੱਧਾ ਨਹੀਂ ਹੈ।

ਨਾਵਲ ਵਿਚ ਦੁਖਾਂਤ ਕੁਝ ਵੱਧ ਹੀ ਮਾਰੂ ਹੈ। ਮੁੱਖ ਪਾਤਰ ਉਦਾਲੇ ਹਨੇਰਾ ਹੀ ਹਨੇਰਾ ਹੈ। ਕਿਤੇ ਕੋਈ ਆਸ ਦੀ ਰਿਸ਼ਮ ਦਿਖਾਈ ਨਹੀਂ ਦਿੰਦੀ। ਕੇਵਲ ਭਵਿਸ਼ ਵਿਚ "ਦਿਨ ਫਿਰਨ" ਦੀ ਨਿੰਮ੍ਹੀ ਜਿਹੀ ਆਸ ਦਿਖਾਈ ਦਿੰਦੀ ਹੈ ਜਿਸਦਾ ਵੀ ਕੋਈ ਠੋਸ ਆਧਾਰ ਨਹੀਂ ਹੈ। ਕੇਵਲ ਪਿਉ ਦੇ ਜੇਲ੍ਹ ਤੋਂ ਵਾਪਸ ਮੁੜਨ ਤੇ ਜ਼ਮੀਨ ਛੁੱਟਣ ਦੀ ਗੱਲ ਹੈ। ਪਰ ਲੰਮੇ ਸਮੇਂ ਤੱਕ ਜੇਲ੍ਹ ਵਿਚ ਰਹਿ ਚੁਕਿਆ, ਪਰਿਸਥਿਤੀਆਂ ਦਾ ਮਾਨਸਿਕ ਤੇ ਸਰੀਰਕ ਤੌਰ 'ਤੇ ਭੰਨਿਆ ਹੋਇਆ ਵਿਅਕਤੀ ਬਿਨਾਂ ਕਿਸੇ ਸਮਾਜੀ ਚੇਤਨਾ ਦੇ ਕੋਈ ਸੰਘਰਸ਼ ਕਰ ਸਕੇਗਾ ? ਇਹ ਗੱਲ ਸ਼ੱਕੀ ਹੈ।

ਅਣਖੀ ਨੇ ਕਈ ਅਹਿਮ ਮਸਲਿਆਂ ਨੂੰ ਸਮਾਜੀ ਅਰਥ ਦੇਣ ਦੀ ਥਾਂ ਵਿਅਕਤੀਗਤ ਹੀ ਰਹਿਣ ਦਿੱਤਾ ਹੈ। ਬੇਸ਼ਕ ਇਹ ਮਸਲੇ ਅੱਜੋਕੇ ਸਮਾਜਕ ਯਥਾਰਥ ਦੇ ਮੁੱਖ ਨੁਕਤੇ ਹਨ। ਜਿਵੇਂ ਪਿੰਡਾਂ ਵਿਚ ਜ਼ਮੀਨ ਦੇ ਘੱਟ ਹੋਣ ਕਾਰਨ ਕਿਸਾਨੀ ਦਾ ਕੰਗਾਲ ਹੋ ਕੇ ਖੇਤ ਮਜ਼ਦੂਰ ਤੇ ਦਿਹਾੜੀਦਾਰ ਬਣ ਜਾਣਾ। ਜ਼ਮੀਨ ਘੱਟ ਹੋਣ ਕਾਰਨ ਵਿਆਹ ਨਾ ਹੋਣਾ। ਸਮਾਜਕ ਦਵੰਦ ਤੋਂ ਚੇਤਨ ਹੋ ਕੇ ਸਮਾਜ ਦੀ ਤਬਦੀਲੀ ਲਈ ਸੰਘਰਸ਼ ਕਰਨਾ। ਚੰਗਾ ਹੁੰਦਾ ਜੇ ਅਣਖੀ ਇਹਨਾਂ ਨੂੰ ਖੁਲ੍ਹੇ ਸਮਾਜਕ ਚੌਖਟੇ ਵਿਚ ਰਖਕੇ ਪੇਸ਼ ਕਰਦਾ।

ਪਿਛਲੇ ਸਮੇਂ ਵਿਚ ਪੰਜਾਬੀ ਦੇ ਕਈ ਕਹਾਣੀਕਾਰ ਨਾਵਲ ਲਿਖਣ ਵੱਲ ਮੁੜੇ ਹਨ। ਅਣਖੀ ਵੀ ਉਹਨਾਂ ਵਿਚੋਂ ਇਕ ਹੈ। ਇਹ ਸਾਰੇ ਨਾਵਲ ਵਿਚ ਵੀ ਕਹਾਣੀ ਵਾਲੀ ਤਕਨੀਕ ਵਰਤਦੇ ਹਨ ਜਿਸ ਵਿਚ ਕੇਵਲ ਇਕ ਪਾਤਰ ਜਾਂ ਘਟਨਾ ਨੂੰ ਹੀ ਪੂਰੀ ਤਰ੍ਹਾਂ ਵਿਖਾਇਆ ਜਾਂਦਾ ਹੈ, ਹੋਰਨਾਂ ਤੇ ਬਹੁਤ ਜ਼ੋਰ ਨਹੀਂ ਦਿੱਤਾ ਜਾਂਦਾ। ਇਹ ਤਕਨੀਕ ਕਿੰਨੀ ਕੁ ਸਫਲ ਹੁੰਦੀ ਹੈ ? ਸਮਾਂ ਦੱਸੇਗਾ। ਪਰੰਤੂ ਅਜਿਹੇ ਨਾਵਲਾਂ ਨੂੰ ਪੜ੍ਹ ਕੇ ਤ੍ਰਿਪਤੀ ਜਿਹੀ ਮਹਿਸੂਸ ਨਹੀਂ ਹੁੰਦੀ, ਕੁਝ ਅਧੂਰਾ ਅਧੂਰਾ ਮਹਿਸੂਸ ਹੁੰਦਾ ਰਹਿੰਦਾ ਹੈ।

ਬੋਲੀ ਦਾ ਅਣਖੀ ਮਾਹਿਰ ਹੈ। ਉਹਦੀਆਂ ਕਿਰਤਾਂ ਦੀ ਬੋਲੀ ਸਾਦੀ ਤੇ ਸਪਸ਼ਟ ਹੁੰਦੀ ਹੈ। ਇਸ ਪੱਖੋਂ ਉਹਦੇ ਉਤੇ ਕਿਤੇ ਉਂਗਲ ਰੱਖਣ ਨੂੰ ਥਾਂ ਨਹੀਂ ਹੈ।

ਅਣਖੀ ਦਾ ਨਵਾਂ ਨਾਵਲ ਰੋਚਕ ਹੈ। ਪਰੰਤੂ ਇਹ ਅਣਖੀ ਦੀ ਚੇਤਨਾ ਤੇ ਸਾਹਿਤਕ ਪੱਧਰ ਦਾ ਹਾਣੀ ਨਹੀਂ ਹੈ। ਪਾਠਕਾਂ ਨੂੰ ਅਣਖੀ ਉਤੇ ਜੋ ਆਸਾਂ ਹਨ; ਉਹ ਉਹਨੇ ਪੂਰੀਆਂ ਨਹੀਂ ਕੀਤੀਆਂ।

ਪੁਸਤਕ ਅਣਖੀ ਨੇ ਆਪ ਛਾਪੀ ਹੈ। ਦਿੱਖ ਅਤੇ ਛਪਾਈ ਪੱਖੋਂ ਬਹੁਤ ਵਧੀਆ ਹੈ।

[ਸੁਰਜੀਤ ਗਿੱਲ]

ਡਾ: ਮਹਿੰਦਰ ਕੌਰ ਗਿੱਲ ਆਪਣੇ ਪਲੇਠੇ ਕਾਵਿ-ਸੰਗ੍ਰਹਿ 'ਕਾਤਰਾਂ' ਰਾਹੀਂ 'ਤਿੜਕੀ-ਤਿੜਕੀ ਔਰਤ ਦੀ ਖੰਡਿਤ ਅਵਸਥਾ ਦੇ ਕਿਰਨਾਵੀਂ ਰੂਪ ਨੂੰ ਪੇਸ਼ ਕਰਦੀ ਹੈ'।

ਜਿਉਂਦੇ ਪਲ ਪਕੜਦੀ ਮਹਿੰਦਰ ਕੌਰ ਗਿੱਲ ਦੁੱਖਾਂ ਦੇ ਪਹਾੜ ਢੋਂਦੀ ਇਸਤਰੀ ਦੇ ਮਨ ਦੀ ਤਰਜਮਾਨੀ ਕਰਦੀ ਹੈ। ਲੀਰ ਕੁ ਜਿੰਨੀ ਨੂੰ ਮਾਂ ਜਿੱਥੇ ਲਾਏ ਉਹ ਲੱਗ ਜਾਂਦੀ ਹੈ ਅਤੇ ਖੇਡਣ ਵਾਲੇ ਲਈ ਉਹ ਖਿਡੌਣੇ ਤੋਂ ਵੱਧ ਅਹਿਮੀਅਤ ਨਹੀਂ ਰਖਦੀ।

"ਜ਼ਿੰਦਗੀ ਵਿਚ ਅਜੇ ਤਕ ਉਹਦੀ ਥਾਂ ਕਾਤਰ ਤੋਂ ਵੱਧ ਨਹੀਂ।" (ਕਾਤਰਾਂ)

'ਅੱਧੀ ਹਾਂ, ਅੱਧੀ ਨਾਂਹ' ਹੰਢਾਉਂਦੀ ਔਰਤ ਦੇ ਮਨ ਦੀ ਪੀੜਾ ਕੌਣ ਜਾਣ ਸਕਦਾ ਹੈ!

ਇਸ ਸੰਗ੍ਰਹਿ ਦੀਆਂ ਵਰਨਣਯੋਗ ਕਵਿਤਾਵਾਂ 'ਫੱਟ ਨਾਲੋਂ ਵੱਧ', 'ਪਗਡੰਡੀ', 'ਭੇਦ', 'ਵੇਦਨਾ', 'ਅਭੁਲ ਆਪਾ', 'ਅੰਤਰ-ਅਹਿਸਾਸ', ਆਦਿ ਵਿਚ ਔਰਤ ਦੇ ਧੁਰ ਅੰਦਰਲੀ ਪੀੜਾ ਨੂੰ ਜ਼ਬਾਨ ਮਿਲਦੀ ਜਾਪਦੀ ਹੈ।

'ਭੇਦ' ਕਵਿਤਾ ਰਾਹੀਂ ਮਹਿੰਦਰ ਕੌਰ ਗਿੱਲ ਅੰਦਰਲੀ ਵਿਲਕਦੀ ਔਰਤ ਬੜਾ ਵੱਡਾ ਸਵਾਲ ਕਰਦੀ ਹੈ:

"ਕਦੀਮੀ ਭੇਦ-
ਜੋ ਤੀਵੀਂ ਤੇ ਮਰਦ ਜ਼ਾਤ
ਵਿਚ ਚਲਿਆ ਆ ਰਿਹਾ ਹੈ
ਉਸਨੂੰ ਕੌਣ ਮਿਟਾਵੇਗਾ?" (ਭੇਦ)

ਪਤਾ ਨਹੀਂ ਕਿਉਂ ਕਵਿਤ੍ਰੀ ਨੂੰ ਸਰਮਾਏਦਾਰਾਂ ਤੇ ਦਲਿਤ ਲੋਕਾਂ ਵਿਚਲੇ ਭੇਦ ਨੇ ਸਵਾਲ ਕਰਨ ਲਈ ਮਜਬੂਰ ਨਹੀਂ ਕੀਤਾ!

ਅੱਜੋਕੀ ਔਰਤ ਨੂੰ ਵਿਗਿਆਨਕ ਯੁਗ ਵਿਚ ਵਿਚਰਨ ਦੇ ਬਾਵਜੂਦ ਆਪਣੀ 'ਮਾਂ ਤੇ ਨਾਨੀ' ਦੀ ਪਗਡੰਡੀ 'ਤੇ ਹੀ ਨਹੀਂ ਤੁਰਨਾ ਪੈਂਦਾ ਸਗੋਂ ਆਪਣੀ 'ਜਾਈ' ਦਾ ਮਾਰਗ-ਦਰਸ਼ਨ ਵੀ ਇਸੇ ਰਾਹ ਲਈ ਕਰਨਾ ਪੈਂਦਾ ਹੈ।

ਮਹਿੰਦਰ ਕੌਰ ਗਿੱਲ ਦੀ ਕਵਿਤਾ ਦਲੀਲਾਂ ਦਾ ਸਾਥ ਹੰਢਾਉਂਦੀ ਭਾਵਾਂ ਨੂੰ ਰਾਹ 'ਚ ਹੀ ਨਹੀਂ ਛੱਡ ਜਾਂਦੀ। ਉਹਦੀ ਕਵਿਤਾ 'ਅਭੁੱਲ ਆਪਾ' ਇਸ ਗੱਲ ਦੀ ਸਾਖੀ ਭਰਦੀ ਹੈ:

"ਵਿਗਿਆਨ ਦੀ ਇਸ ਉਮਰ ਵਿਚ ਵੀ
ਕੋਈ ਤਕਨੀਕ ਸਾਥ ਨਹੀਂ ਦਿੰਦੀ

... ... ... ...

ਤੂਫ਼ਾਨ ਤੋਂ ਬਚਣ ਲਈ
ਕੋਈ ਸੰਕੇਤਕ ਮਦਦ ਨਹੀਂ ਕਰਦਾ।"

... ... ... ...

ਮੈਂ ਮਮਤਾ ਦੀ ਦੋਸ਼ੀ ਹਾਂ

... ... ... ...

ਮੈਨੂੰ ਸਜ਼ਾ ਦੇਵੋ "

ਮੈਂ ਬਹੁਤ ਪਾਪੀ ਹਾਂ। (ਅਭੁੱਲ ਆਪਾ)

ਉਹਦਾ ਵਿਅੰਗ ਬੜਾ ਕਾਰੀ ਤੇ ਤਿੱਖਾ ਹੈ :

"ਅੱਜ ਇਹ ਰਾਜ਼ ਖੁਲ੍ਹਿਆ ਹੈ-

ਬਹਾਰ ਧਰਤੀ 'ਤੇ ਨਹੀਂ

ਸੁਪਨਿਆਂ 'ਚ ਹੁੰਦੀ ਹੈ...... । (ਸੁਪਨਿਆਂ ਦੀ ਰਾਣੀ)

ਜਾਂ

"ਮੈਂ

ਭਾਵਾਂ-ਸੰਵੇਦਨਾ / ਜਜ਼ਬੇ-ਉਦਗਾਰਾਂ / ਦੀ ਸੁਆਮੀ ਨਹੀਂ—/ ਜਿਸ ਵਿਚੋਂ ਇਕ ਚੀਜ਼ ਕੱਢ ਕੇ / ਦੂਜੀ ਧਰੀ ਜਾ ਸਕਦੀ। (ਮੈਂ ਇਕ ਡਿੱਬਾ ਹਾਂ)

ਕਿਤੇ ਕਿਤੇ ਉਹਦੀ ਕਾਵਿਕਤਾ ਪਾਠਕ ਨੂੰ ਨਾਲ ਲੈ ਤੁਰਦੀ ਹੈ :

',ਹਜ਼ਾਰ ਵਾਰ / ਜ਼ਿਬਾਹ ਹੋਣ ਤੋਂ ਬਾਅਦ ਵੀ / ਜੋ ਮਰਦੀ ਨਹੀਂ / ਉਹ ਭਾਵੁਕ ਸਾਂਝ ਹੈ।" (ਭਾਵੁਕ ਸਾਂਝ)

ਜਾਂ

"ਮੇਰੇ ਅੰਦਰ / ਜ਼ਖਮੀ / ਸਿਰ ਪਟਕਦੀ ਕੂੰਜ / ਤਵੇ 'ਤੇ ਡਿੱਗੀ / ਬੂੰਦ ਵਾਂਗ / ਸਟਪਟਾਉਂਦੀ ਹੈ / ਮੈਂ ਕੂੰਜ ਪਿਛਲੇ ਜਨਮ ਦੀ / ਵਿਰਲਾਪ ਕਰਦੀ ਹਾਂ।" (ਕੂੰਜ)

'ਅੰਤਰ ਅਹਿਸਾਸ' ਕਵਿਤਾ ਰਾਹੀਂ ਡਾਢੇ ਨਾਜ਼ਕ ਵਿਸ਼ੇ ਨੂੰ ਪੂਰੇ ਕਮਾਲ ਨਾਲ ਪਕੜਨ ਦੀ ਸਫਲਤਾ ਦਾ ਸਿਹਰਾ ਮਹਿੰਦਰ ਕੌਰ ਗਿੱਲ ਅੰਦਰਲੇ ਕਵੀ ਸਿਰ ਹੈ।

ਪਰ ਇਸ ਸਾਰੇ ਕੁੱਝ ਦੇ ਬਾਵਜੂਦ ਕਵਿਤਾ ਵਿਰੋਧਾਭਾਸੀ ਹੋਣ ਕਾਰਨ ਰੜਕਣ ਵੀ ਲਗਦੀ ਹੈ ਤੇ ਉਹਦੇ ਇਸ ਤਰ੍ਹਾਂ ਦੇ ਬਿਆਨ ਹਾਸੋ ਹੀਣੇ ਬਣ ਨਿਬੜਦੇ ਹਨ :

"ਲੋਚਾ ਤੇ ਅਮਲ

ਕਦੀਮੀ ਖਹਿੰਦੇ ਆਏ ਹਨ।" (ਦੋ ਰੰਗ)

ਜਾਂ ਹੋ ਸਕਦੈ ਕਵਿਤ੍ਰੀ ਆਪਣੀ ਗੱਲ ਕਹਿਣ ਲਈ ਸ਼ਬਦ ਚੋਣ ਠੀਕ ਨਾ ਕਰ ਸਕੀ ਹੋਵੇ ਜਿਵੇਂ ਉਸਨੇ ਬਹੁਤ ਸਾਰੇ ਸ਼ਬਦ (ਵੇਂਹਦਿਆਂ, ਸੁਨੈਹਰੀ, ਜ਼ਰਰਾ, ਵਿਲਚਾਉਂਦੀ, ਆਦਿ) ਅਸ਼ੁੱਧ ਰੂਪ 'ਚ ਵਰਤ ਲਏ ਹਨ ਜਾਂ ਹਜ਼ਰਤ ਨੂਰ ਨੂੰ ਪੈਗੰਬਰ 'ਨੋਹਾ', ਪਰਬਤ ਆਰੋਹੀ ਨੂੰ ਪਰਬਤ 'ਅਰੋਹੀ' ਤੇ ਮੁਗਧ ਨੂੰ 'ਮੁਘਧ' ਕਰਕੇ ਲਿਖਿਆ ਹੈ।

ਪਰ-ਛਾਂ ਹੇਠਾਂ ਪਲਰਦੀ ਉਹਦੀ ਕਵਿਤਾ ਵਿਕਾਸ ਨਹੀਂ ਕਰ ਸਕੇਗੀ, ਅਜਿਹਾ ਮੈਨੂੰ ਡਰ ਹੈ। ਬਹੁਤ ਥਾਈਂ ਸਿੱਧੇ ਬਿਆਨ ਉਹਦੀ ਕਾਵਿਕਤਾ ਨੂੰ ਕੈਂਚ ਕਰ ਲੈਂਦੇ ਹਨ। ਜਾਂ ਕਿਤੇ ਕਿਤੇ ਉਹ ਆਪ ਉਲਝੀ ਹੋਈ ਤਾਣੀ ਬਣ ਕੇ ਰਹਿ ਜਾਂਦੀ ਹੈ। 'ਮਕਾਨ' ਕਵਿਤਾ ਵਿਚਲੀ 'ਮੈਂ' ਦੇਖਦੀ ਤਾਂ ਫਿਰਦੀ ਹੈ ਰੰਗ ਬਿਰੰਗੇ ਮਕਾਨ ਤੇ ਬਣਾਉਣਾ ਲੋਚਦੀ ਹੈ ਘਰ। ਫਿਰ ਜੋੜ-ਤੋੜ ਕਰਕੇ ਬਣਾਇਆ ਤੇ ਕਰੀਨੇ ਨਾਲ ਸਜਾਇਆ 'ਘਰ' ਕਵਿਤ੍ਰੀ ਨੂੰ 'ਮਕਾਨ'

ਜਾਪਣ ਲੱਗ ਪੈਂਦਾ ਹੈ ਜਦੋਂ ਫੜ-ਫੜਾਕੇ ਇਕੱਠੇ ਕੀਤੇ ਸੁਖ ਦੇਣ ਵਾਲੇ ਅੱਜੋਕੇ ਸਾਧਨਾਂ ਦੀ ਵਰਤੋਂ ਕਰਨ ਦੀ, ਖਰਚ ਵੱਧ ਜਾਣ ਕਾਰਨ, ਖੁਲ੍ਹ ਨਹੀਂ ਮਿਲਦੀ। ਮੈਂ ਤਾਂ ਕਹਾਂਗਾ ਕਿ ਮਹਿੰਦਰ ਕੌਰ ਗਿੱਲ ਨੂੰ 'ਘਰ' ਦੀ ਧਾਰਨਾ ਮੁੜ ਕੇ ਬਣਾਉਣੀ ਚਾਹੀਦੀ ਹੈ ਕਿਉਂਕਿ ਕੋਠੀਆਂ ਹੀ 'ਘਰ' ਨਹੀਂ ਹੋਇਆ ਕਰਦੇ।

ਸਮੁੱਚੇ ਤੌਰ ਤੇ 'ਕਾਤਰਾਂ' ਨੂੰ ਪਾਠਕ ਪੜ੍ਹਨ. ਮਾਨਣਗੇ, ਅਜਿਹਾ ਮੇਰਾ ਵਿਸ਼ਵਾਸ ਹੈ ਅਤੇ ਮਹਿੰਦਰ ਕੌਰ ਗਿੱਲ ਨੂੰ ਆਪਣੀ ਕੈਨਵਸ ਵਿਸ਼ਾਲ ਕਰਨ ਦੀ ਸਲਾਹ ਦੇਣ ਦਾ ਹੱਕ ਮੰਗਾਂਗਾ।

[ਇਕਬਾਲ ਦੀਪ]

**ਆਪਣਾ ਸ਼ਹਿਰ** [ਰਾਜਿੰਦਰ ਕੌਰ]

ਵਰ੍ਹਿਆਂ ਮਗਰੋਂ ਰਾਜਿੰਦਰ ਕੌਰ ਦੀ 'ਸਤਰੰਗੀ ਕਲਪਨਾ' ਨੇ'ਆਪਣਾ ਸ਼ਹਿਰ' ਸਿਰਜ ਕੇ ਆਪਣੀ ਮੱਧਮ ਤੌਰ ਦਾ ਸਬੂਤ ਦੇ ਹੀ ਦਿੱਤਾ ਹੈ। ਰਾਜਿੰਦਰ ਕੌਰ ਮੱਧ/ਨਿਮਨ ਵਰਗੀ ਇਸਤ੍ਰੀ ਦੀ ਪੇਸ਼ਕਾਰੀ ਕਰਨ 'ਚ ਰੁਝੀ ਹੋਈ ਜਾਪਦੀ ਹੈ। ਜਿਸ ਤਰ੍ਹਾਂ ਦਾ ਆਲਾ ਦੁਆਲਾ ਅਸੀਂ ਹੰਢਾਉਂਦੇ ਹਾਂ ਉਸੇ ਦੇ ਝਲਕਾਰੇ ਕਹਾਣੀ 'ਚੋਂ ਵਜਣੇ ਕੁਦਰਤੀ ਤੇ ਸੁਭਾਵਕ ਹੁੰਦੇ ਹਨ।

ਅਜੋਕੀ ਸ਼ਹਿਰੀ ਨਿਮਨ/ਮੱਧ ਵਰਗੀ ਇਸਤ੍ਰੀ ਨੂੰ ਆਪਣਾ ਘਰ ਬਨਾਉਣ-ਸਜਾਉਣ ਲਈ ਲੱਗੀ ਦੌੜ ਵਿਚ ਆਪਣੇ ਪਤੀ ਜਾਂ ਮਾਂ ਪਿਉ ਦਾ ਹੱਥ ਵਟਾਉਣਾ ਪੈਂਦਾ ਹੈ ਜਿਵੇਂ 'ਆਪਣਾ ਸ਼ਹਿਰ,' 'ਕਿੱਲੇ ਬੱਧੀ ਗਾਂ,' 'ਚੋਅ,' 'ਗਿਰਵੀ ਪਈ' ਆਦਿ ਆਦਿ ਕਹਾਣੀਆਂ ਇਸ ਗੱਲ ਦੀਆਂ ਗਵਾਹ ਹਨ।

ਰਾਜਿੰਦਰ ਕੌਰ ਆਪਣੇ ਪਾਤਰਾਂ ਦੇ ਮਨ 'ਚ ਹੀ ਲੱਥ ਜਾਣ ਦੀ ਸਮਰਥਾ ਨਹੀਂ ਰਖਦੀ ਸਗੋਂ ਉਨ੍ਹਾਂ ਨੂੰ ਨਿਆਂ-ਪੂਰਵਕ ਚਿਤਰਦੀ ਹੈ, ਉਨ੍ਹਾਂ ਨੂੰ ਖੁਲ੍ਹਿਆਂ ਵਿਚਰਨ ਦੇਂਦੀ ਹੈ। ਇਹ ਗੱਲ ਵਖਰੀ ਹੈ ਕਿ ਉਨ੍ਹਾਂ ਪਾਤਰਾਂ ਦੀ ਹੋਣੀ ਉਨ੍ਹਾਂ ਨੂੰ 'ਕਿੱਲਿਆਂ ਨਾਲ ਬੰਨ੍ਹੀਂ' ਰਖਦੀ ਹੈ ਜਾਂ 'ਹੁਕਮ ਦੇ ਬੱਧੇ' ਬਣਾਈ ਰਖਦੀ ਹੈ।

ਇਸ ਸੰਗ੍ਰਹਿ ਦੀ ਪ੍ਰਮੁਖ ਕਹਾਣੀ 'ਆਪਣਾ ਸ਼ਹਿਰ' ਵਿਚਲੀ ਨਾਇਕਾ ਜਿਹੜੀ ਕਿ ਭਰਪੂਰ ਤਨਾਉ ਤੇ ਦੁਬਿਧਾ ਦੀ ਸ਼ਿਕਾਰ ਹੈ, ਨੂੰ ਸਮਝ ਨਹੀਂ ਆਉਂਦੀ ਕਿ ਉਸ ਦਾ ਆਪਣਾ ਸ਼ਹਿਰ ਕਿਹੜਾ ਹੈ- ਜਿਥੇ ਉਸ ਨੂੰ ਨੌਕਰੀ ਵਜਾਉਣੀ ਪੈ ਰਹੀ ਹੈ ਜਾਂ ਜਿਥੇ ਉਸ ਦੇ ਬੱਚੇ ਵਸਦੇ ਹਨ।

ਇਸੇ ਤਰ੍ਹਾਂ 'ਕਿੱਲੇ ਬੱਧੀ ਗਾਂ' ਵਿਚਲੀ ਪੰਮੀ ਦੀ ਧੁਰ ਅੰਦਰਲੀ ਸਥਿਤੀ ਨੂੰ ਬਿਆਨ ਸਕਣਾ ਰਾਜਿੰਦਰ ਕੌਰ ਦੀ ਪ੍ਰਾਪਤੀ ਹੈ। ਪੰਮੀ ਜਿਹੜੀ ਕਾਲਜ 'ਚ ਹੋਰ...... ਘਰ 'ਚ ਹੋਰ, ਵਿਆਹ ਦੀ ਉਡੀਕ ਕਰੀ ਜਾ ਰਹੀ ਹੈ (ਜਿਵੇਂ ਆਪਣਾ ਸ਼ਹਿਰ ਦੀ ਨਾਇਕਾ ਤਬਦੀਲੀ ਹੋ ਜਾਣ ਦੀ ਆਸ ਨਾਲ ਨੌਕਰੀ ਕਰੀ ਜਾ ਰਹੀ ਹੈ) ਪਰ ਉਸ 'ਕਿੱਲੇ ਬੱਧੀ ਗਾਂ' ਦੇ ਕੈਰੀਅਰ ਦਾ ਉਹਦੇ ਦੂਰ ਵਸਦੇ ਭਰਾ ਨੂੰ ਡਾਢਾ ਫਿਕਰ ਲਗਾ ਹੋਇਆ ਹੈ, ਛੋਟੇ ਭਰਾ ਨੂੰ ਮਕਾਨ ਦੀ ਤੇ ਮਾਂ ਨੂੰ ਆਯਾ ਦੀ ਚਿੰਤਾ ਵੱਢ ਵੱਢ ਖਾਂਦੀ ਹੈ। ਕਿੰਨਾ ਕਾਰੀ ਵਿਅੰਗ ਹੈ ਇਸ ਕਹਾਣੀ 'ਚ!

ਸਹੁੰ, ਤਾਰੀਫ਼ੀ ਖ਼ਤ, ਆਖ਼ਰੀ ਖ਼ਤ, ਚੋਅ. ਟੁੰਡ ਆਦਿ ਆਦਿ ਰਤਾ ਹਟਵੇਂ ਵਿਸ਼ਿਆਂ ਨੂੰ ਪੇਸ਼ ਕਰਦੀਆਂ ਕਹਾਣੀਆਂ ਹਨ ਜਿਨ੍ਹਾਂ ਵਿਚ ਜ਼ਿੰਦਗੀ ਦੇ ਕਿਸੇ ਨਾ ਕਿਸੇ ਅਹਿਮ ਮਸਲੇ ਨੂੰ ਨਜਿਠਿਆ ਗਿਆ ਹੈ। 'ਚੋਅ' ਕਹਾਣੀ ਵਿਚਲੀ ਇਕਲਿਆਂ ਪੈਦਲ ਜਾਂਦੀ ਅਧਿਆਪਕਾ ਨੂੰ ਬੋਲ ਕਸਦੇ ਜਾਂਦੇ ਜੱਟ ਪਾਸੋਂ ਡਰ ਲਗਦਾ ਹੈ ਪਰ ਉਸ ਦੀ ਇੱਜ਼ਤ ਲੁੱਟਦੇ ਹਨ ਸਮਾਜ ਦੇ ਰਾਖੇ ਤੇ ਬਲੀ ਦੇਣੀ ਪੈਂਦੀ ਹੈ ਉਸਨੂੰ ਨੌਕਰੀ ਦੀ। ਇਸ ਕਹਾਣੀ ਦਾ ਅੰਤ ਰਤਾ ਕਲਾਮਈ ਢੰਗ ਨਾਲ ਨਿਬੇੜਨ ਦੀ ਲੋੜ ਸੀ।

'ਆਖਰੀ ਖ਼ਤ' ਦੀ ਨਾਇਕਾ ਆਪਣੇ ਜਨਮ ਅਸਥਾਨ (ਪਰਾਏ ਦੇਸ) ਤੇ ਵਸਦੇ ਲੇਖਕ ਨਾਦਿਰ ਦੇ 'ਆਖ਼ਰੀ ਖ਼ਤ' ਮਗਰੋਂ ਵੀ ਖ਼ਤ ਦੀ ਉਡੀਕ ਕਰ ਰਹੀ ਹੈ। ਦੇਸਾਂ ਵਿਚਕਾਰ ਵਾਹੀਆਂ ਲਕੀਰਾਂ ਤੇ ਉਹਨਾਂ ਦੀ ਰਾਖੀ ਲਈ ਕੁੱਦੇ ਜਨੂੰਨ ਸਦਕਾ ਕਦੇ ਆਪਣੇ ਰਹਿ ਚੁੱਕੇ ਦੇਸ ਦੇ ਲੋਕ ਇਕ ਦੂਜੇ ਨਾਲ ਪੱਤਰ ਵਿਹਾਰ ਵੀ ਨਹੀਂ ਕਰ ਸਕਦੇ। ਇਹ ਕਾਹਣੀ ਇਸ ਸੰਗ੍ਰਹਿ ਦੀ ਵਰਨਣਯੋਗ ਕਹਾਣੀ ਹੈ।

ਉਹਦੀ ਇਕ ਹੋਰ ਕਹਾਣੀ 'ਟੁੰਡ' ਜਿਹੜੀ ਘੂਰੀ ਦਾ ਪ੍ਰਤੀਕ ਬਣ ਨਿਬੜਦੀ ਹੈ, ਰਾਹੀਂ ਕੁੱਟ ਖਾਂਦੀ ਇੰਦੂ ਨੂੰ ਸਾਰੇ ਦੇਖਦੇ ਹਨ, ਅਸ਼ੋਕ ਵੀ ਦੇਖਦਾ ਹੈ। ਪਰ ਜਦੋਂ ਇੰਦੂ ਨੂੰ ਉਹਦੇ ਪਿਤਾ ਪਿਆਰ ਕਰਦੇ ਹਨ ਤੇ ਇੰਦੂ ਦਾ ਅੰਦਰਲਾ ਕੁਰਲਾ ਉਠਦਾ ਹੈ ਕਿ ਉਹਦਾ ਹਾਣੀ ਅਸ਼ੋਕ ਪਿਆਰ–ਵਰੋਸਾਈ ਇੰਦੂ ਨੂੰ ਦੇਖ ਲਵੇ।

*ਜੇ 'ਤਾਰੀਫ਼ੀ ਖ਼ਤ' ਹਲਕੇ ਫੁਲਕੇ ਅੰਦਾਜ਼ 'ਚ ਵਿਅੰਗ ਕਰਦੀ ਕਹਾਣੀ ਹੈ ਤਾਂ 'ਸਹੁੰ'* ਗੰਭੀਰ ਢੰਗ ਨਾਲ ਵਿਅੰਗ ਕਰਦੀ ਸਫ਼ਲ ਕਹਾਣੀ ਹੈ।

'ਬਖਸ਼ੀਸ਼' ਯਥਾਰਥਕ ਹੁੰਦੀ ਹੋਈ ਵੀ ਯਥਾਰਥਕ ਨਹੀਂ ਜਾਪਦੀ ਜਾਂ ਬਾਰ ਬਾਰ ਕਹੀ ਗੱਲ ਨੂੰ ਕਿਵੇਂ ਨਾ ਕਿਵੇਂ ਦੁਹਰਾਇਆ ਗਿਆ ਜਾਪਦਾ ਹੈ।

ਪਾਤਰਾਂ ਨਾਲ ਨਿਆਂ ਕਰਨ ਵਾਲੀ ਰਾਜਿੰਦਰ ਕੌਰ ਆਪਣੀ ਜ਼ਬਾਨ ਨਾਲ ਨਿਆਂ ਨਹੀਂ 'ਕਰ ਪਾਂਦੀ'। ਉਹਦਾ ਹਿੰਦੀ-ਰੰਗ ਉਹਦੀ ਜ਼ਬਾਨ ਨੂੰ ਓਪਰਾ ਰੰਗ ਬਖਸ਼ਦਾ ਹੈ ਅਤੇ ਇਸ ਰੰਗ ਤੋਂ ਲੇਖਕਾਂ ਨੂੰ ਨਿਜਾਤ ਹਾਸਿਲ ਕਰਨ ਲਈ ਯਤਨ ਕਰਨਾ ਬਣਦਾ ਹੈ। ਰਜਿੰਦਰ ਕੌਰ ਦੇ ਪਾਤਰ ਚਿਰਜੀਵੀ ਹਨ ਅਤੇ ਬਿਆਨ ਰਸਮੀਂ ਕਿਸਮ ਦਾ।

ਸਮੁੱਚੇ ਤੌਰ ਤੇ ਰਾਜਿੰਦਰ ਕੌਰ ਵਧਾਈ ਦੀ ਪਾਤਰ ਹੈ ਤੇ ਨਾਲ ਹੀ ਰਾਈਟਰਜ਼ ਕੋਆਪਰੇਟਿਵ ਵੀ ਜਿਨ੍ਹਾਂ ਨੇ ਹੋਰਨਾਂ ਪੁਸਤਕਾਂ ਤੋਂ ਇਲਾਵਾ ਇਹ ਪੁਸਤਕ ਵੀ ਛਾਪੀ ਹੈ।

[ਇਕਬਾਲ ਦੀਪ]

---

ਮੁਦ੍ਰਕ, ਪ੍ਰਕਾਸ਼ਕ ਤੇ ਮਾਲਕ ਸ੍ਰੀ ਸੁਰਿੰਦਰਮੋਹਨ ਸਿੰਘ ਨੇ ਰੰਗਸ਼ਾਲਾ ਪ੍ਰਿੰਟਰਜ਼, 2017, ਸੈਕਟਰ 15–ਸੀ, ਚੰਡੀਗੜ੍ਹ ਤੋਂ ਛਪਵਾ ਕੇ 225–ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਪ੍ਰਕਾਸ਼ਨ ਮਿਤੀ : 31 ਜੁਲਾਈ, 1978

ਪਿਆਰੇ ਰਘਬੀਰ ਸਿਘ,

"ਸਿਰਜਣਾ" ਵਿਚ ਵਰਿਆਮ ਸੰਧੂ ਦੀ ਕਹਾਣੀ "ਸੁਨਹਿਰੀ ਕਿਣਕਾ" ਪੜ੍ਹੀ ਹੈ। ਝੁੰਮ ਵਾਂਗ ਹੀ ਇਹ ਬਹੁਤ ਸੋਹਣੀ ਕਹਾਣੀ ਹੈ। ਉਨ੍ਹੀਵੀਂ ਸਦੀ ਦੇ ਰੂਸ ਵਿਚ ਗਲਪਕਾਰਾਂ ਨੇ ਸਮਾਜ ਦੀਆਂ Lower Depths ਵਿਚੋਂ ਘਟਨਾਵਾਂ ਤੇ ਪਾਤਰ ਲੱਭ ਕੇ ਜਿਵੇਂ ਯਥਾਰਥ ਦੀ ਸ਼ਕਤੀਸ਼ਾਲੀ ਪੇਸ਼ਕਾਰੀ ਕੀਤੀ ਸੀ ਇਉਂ ਹੀ ਵਰਿਆਮ ਇਨ੍ਹਾਂ ਕਹਾਣੀਆਂ ਵਿਚ ਕਰ ਰਿਹਾ ਹੈ। ਗੁਰਦਿਆਲ ਸਿੰਘ ਦੇ ਨਾਵਲਾਂ ਵਿਚ ਵੀ ਇਹੋ ਸਿਫ਼ਤ ਹੈ, ਪਰ ਗੁਰਦਿਆਲ ਦੁਖਾਂਤ ਸਥਿਤੀ ਨੂੰ ਦੁਖਾਂਤ ਹੀ ਰਖਦਾ ਹੈ, ਜਦ ਕਿ ਵਰਿਆਮ ਦੁਖਾਂਤ ਵਿਚ ਸੁਖਾਂਤ ਦਾ ਅੰਸ਼ ਰਲਾ ਕੇ ਵਿਅੰਗ ਦੀ ਧਾਰ ਤਿੱਖੀ ਕਰ ਦਿੰਦਾ ਹੈ। "ਸੁਨਹਿਰੀ ਕਿਣਕਾ" ਵਿਚ ਆਖਰੀ ਘਟਨਾ (ਫੌਜੇ ਦਾ ਮਰਨ ਦਾ ਯਤਨ ਕਰਨਾ) ਤੇ ਹਜੂਮ ਦਾ (ਜੋ ਸਮਾਜ ਦਾ ਪ੍ਰਤੀਕ ਹੈ) ਇਸਨੂੰ ਸ਼ੁਗਲ ਜਾਂ ਤਮਾਸ਼ਾ ਸਮਝਣਾ ਬਹੁਤ ਵਧੀਆ ਤਨਜ਼ ਹੈ। ਅਖੀਰ ਵਿਚ ਫੌਜੇ ਦਾ ਬਾਹਰ ਨਿਕਲ ਕੇ ਕਹਿਣਾ "ਮਰਨਾ ਤਾਂ ਹੈ ਹੀ, ਮਰਨ ਤੋਂ ਪਹਿਲਾਂ ਭਜਨੇ ਦਾ ਮੂੰਹ ਹੀ ਦੇਖ ਜਾਵਾਂ" ਕਹਾਣੀ ਨੂੰ ਹਿਰਦੇ ਛੂਹੀ ਡੂੰਘਾਈ ਦੇ ਦਿੰਦਾ ਹੈ।

ਵਰਿਆਮ ਆਪਣੀਆਂ ਕੁਝ ਲੰਮੀਆਂ ਕਹਾਣੀਆਂ ਨਾਲ ਆਪਣੇ ਸਮਕਾਲੀਆਂ ਵਿਚੋਂ ਸਿਰ ਕੱਢ ਗਿਆ।

ਪਿਆਰਾ ਸਿੰਘ ਭੋਗਲ [ਜਲੰਧਰ]

ਸਿਰਜਣਾ ਨਿਰਸੰਦੇਹ ਅਗਾਂਹ ਵਧੂ ਵਿਚਾਰਾਂ ਦਾ ਪਰਚਾ ਹੈ ਤੇ ਇਕ ਵਿਸ਼ੇਸ਼ ਪਾਠਕ ਵਰਗ ਵਿਚ ਹਰਮਨ ਪਿਆਰਾ ਹੈ। ਸਿਰਜਣਾ ਦੇ ਮਾਧਿਅਮ ਰਾਹੀਂ ਉਹਨਾਂ ਪਾਠਕਾਂ ਤੱਕ ਪਹੁੰਚਣਾ ਮਾਣ ਵਾਲੀ ਗੱਲ ਹੁੰਦੀ ਹੈ। ਤੁਹਾਡੀ ਸੁਯੋਗ ਸੰਪਾਦਨ ਦੀ ਕਦਰ ਕਰਨੀ ਬਣਦੀ ਹੈ। ਤੁਸੀਂ ਵਧੀਆ ਪੇਸ਼ਕਾਰੀ ਦੇ ਪ੍ਰਤੀਕ ਹੋ।

'ਸੁਨਹਿਰੀ ਕਿਣਕਾ' ਇਸ ਅੰਕ ਦੀ ਬੜੀ ਹੀ ਮਹੱਤਵਪੂਰਨ ਕਹਾਣੀ ਹੈ। ਮਾਹੌਲ ਦੀ ਖੂਬਸੂਰਤ ਪੇਸ਼ਕਾਰੀ, ਵਾਰਤਾਲਾਪ ਵਿਚੋਂ ਜ਼ਿੰਦਗੀ ਧੜਕਦੀ ਹੋਣ ਕਰਕੇ ਅਤੇ ਵਿਸ਼ੇ ਦੀ ਵਿਲੱਖਣਤਾ ਕਰਕੇ ਕਹਾਣੀ ਸ਼ਕਤੀਸ਼ਾਲੀ ਬਣੀ ਹੈ। ਕਵੀਆਂ ਦਾ ਕਹਿਣਾ ਹੈ ਕਿ "ਪੰਜਾਬੀ ਕਵਿਤਾ ਅੱਗੇ ਹੈ ਪਰ ਹਿੰਦੀ ਕਹਾਣੀ ਅੱਗੇ ਹੈ।" ਇਹ ਕਹਾਣੀ ਪੜ੍ਹ ਕੇ ਆਖਣ ਨੂੰ ਜੀ ਕਰਦਾ ਹੈ—ਲਿਆਓ ਕੋਈ ਹਿੰਦੀ ਕਹਾਣੀ। ਮੈਂ ਵਰਿਆਮ ਸਿਘ ਸੰਧੂ ਕੋਲੋਂ ਹਮੇਸ਼ਾ ਕੁਝ ਸਿਖਿਆ ਹੈ-ਮੇਰਾ ਦੋਸਤ ਹੈ, ਉਹਦੀ ਦੋਸਤੀ ਮੇਰਾ ਮਾਣ ਹੈ। ਇਸ ਕਰਕੇ ਮੈਂ ਕਹਿ ਸਕਦਾ ਹਾਂ ਉਹਨੂੰ ਦੁਹਰਾ ਅਤੇ ਵਿਸਥਾਰ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਜਿਵੇਂ ਭਾਈ ਗੁਰਸ਼ਰਨ ਸਿੰਘ ਭਾਵੇਂ ਮੇਕਅਪ ਵਿਚ ਭਾਈ, ਸਾਧ, ਸੱਜਣ ਠੱਗ, ਕੋਤਵਾਲ, ਜਾਂ ਕਿਸੇ ਦੀ ਵੀ ਭੂਮਿਕਾ ਨਿਭਾ ਰਿਹਾ ਹੋਵੇ ਪਰ ਸਟੇਜ 'ਤੇ ਗੁਰਸ਼ਰਨ ਸਿੰਘ ਹੀ ਹੁੰਦਾ ਹੈ, ਉਸੇ ਤਰ੍ਹਾਂ ਵਰਿਆਮ ਸੰਧੂ ਦੇ ਪਾਤਰ ਵੀ ਕਈ ਵਾਰ ਫੌਜੂ, ਡੁੰਮ੍ਹ ਦਾ ਤੇਜੂ ਅਤੇ 'ਅਸਲੀ ਤੇ ਵੱਡੀ ਹੀਰ' ਦਾ ਫੌਜੂ ਆਦਿ ਹੁੰਦੇ ਹਨ। ਤ੍ਰਲੋਕ ਕਾਲੜਾ ਤੇ ਅਜਮੇਰ ਗਿੱਲ ਦੀਆਂ ਨਜ਼ਮਾਂ ਪਸੰਦ ਆਈਆਂ। ਰਾਤ ਦੇ ਇਕ ਪਾਸੇ ਦਾ-ਤੋਖਲਾ ਸੱਚ ਹੈ ਜਾਂ ਲੰਘ ਚੁੱਕਿਆ ਸੱਚ ਹਨ।

ਮੁਖਤਾਰ ਗਿੱਲ [ਪ੍ਰੀਤਨਗਰ]

ਸਿਰਜਣਾ ਦੇ ਪਿਛਲੇ ਅੰਕ ਵਿਚ ਪ੍ਰੋਫੈਸਰ ਸੰਤ ਸਿੰਘ ਸੇਖੋਂ ਦਾ ਲੇਖ, ਵਰਿਆਮ

ਸੰਧੂ ਦੀ ਕਹਾਣੀ 'ਸੁਨਿਹਰੀ ਕਿਣਕਾ' ਤੇ ਸਾਥੀ ਸੁਰਜੀਤ ਗਿੱਲ ਦੀ ਲਿਖੀ ਨਿਕੋਲਾਈ ਅਸਤਰੋਵਸਕੀ ਦੀ ਜੀਵਨੀ ਬਹੁਤ ਵਧੀਆ ਹਨ। ਇਸ ਵੇਰ ਤਕਰੀਬਨ ਸਾਰੇ ਮੈਟਰ ਦੀ ਚੋਣ ਸਟੈਂਡਰਡ ਦੀ ਹੈ। ਸਹਿੰਸਰਾ ਸਾਹਿਬ ਨੇ ਵੀ 'ਗੋਬਿੰਦ ਧਾਰਾ' ਦੀ ਵਿਆਖਿਆ ਚੰਗੀ ਕੀਤੀ ਹੈ। ਪਰੰਤੂ ਇਹ ਵਿਆਖਿਆ ਦਵੰਦਾਤਮਕ ਭੌਤਿਕਵਾਦੀ ਨਹੀਂ ਕਹੀ ਜਾ ਸਕਦੀ।

ਗੋਬਿੰਦਧਾਰਾ ਅਤੇ ਸਮੁੱਚੀ ਸਿੱਖ ਚੇਤਨਾ ਤੇ ਦਰਸ਼ਨ ਨੂੰ ਘੋਖਣ ਤੋਂ ਪਹਿਲਾਂ ਇਹਦਾ ਭੌਤਕੀ ਸ੍ਰੋਤ ਖੋਜਣਾ ਤੇ ਵਰਨਣ ਕਰਨਾ ਲਾਜ਼ਮੀ ਹੈ। ਮਿਸਾਲ ਲਈ ਗੁਰੂ ਨਾਨਕ ਆਪਣੇ ਸਮੇਂ ਵਿਚ ਉਹ ਗੱਲਾਂ ਕਰਦਾ ਹੈ ਜਿਹੜੀਆਂ ਜਗੀਰਦਾਰੀ ਸਮਾਜਕ ਤੇ ਰਾਜਸੀ ਪ੍ਰਥਾ ਵਿਚ ਸੰਭਵ ਨਹੀਂ ਸਨ। ਉਸਨੇ ਬੰਦੇ ਦੀ ਬਰਾਬਰੀ ਤੇ ਇਸਤਰੀ ਦੀ ਬਰਾਬਰੀ ਦੀ ਗੱਲ ਕੀਤੀ ਹੈ। ਇਹ ਕੁਝ ਜਗੀਰਦਾਰੀ ਪ੍ਰਥਾ ਦੇ ਉਲਟ ਸੀ। ਉਸ ਸਮੇਂ ਪ੍ਰਚਲਿਤ ਧਾਰਮਿਕ ਸੰਸਥਾਵਾਂ ਤੇ ਸਾਹਿਤ ਇਹਨਾਂ ਗੱਲਾਂ ਦੇ ਉਲਟ ਸੀ। ਨਾਥ ਜੋਗੀਆਂ ਨੇ ਅਪਣੇ ਸਾਹਿਤ ਵਿਚ ਇਸਤਰੀ ਨੂੰ ਭੰਡਿਆ ਤੇ ਬਾਘਣੀ ਕਹਿ ਕੇ ਇਸ ਤੋਂ ਦੂਰ ਰਹਿਣ ਦੀ ਗੱਲ ਕੀਤੀ ਹੈ। ਸਮਾਜਕ ਪ੍ਰਥਾ ਵਿਚ ਇਸਤਰੀ ਕੇਵਲ ਮਰਦ ਦੀ ਨਿਜੀ ਜਾਇਦਾਦ ਸੀ। ਉਹਨੂੰ ਕੋਈ ਸਮਾਜਕ ਅਧਿਕਾਰ ਨਹੀਂ ਸਨ। ਅਜਿਹਾ ਕਿਹੜਾ ਸ੍ਰੋਤ ਸੀ ਜਿਸਨੇ ਗੁਰੂ ਨਾਨਕ ਨੂੰ ਅੱਗੇ ਦੀ ਗੱਲ ਕਹਿਣ ਲਈ ਪ੍ਰੇਰਿਆ। ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਵੀ ਅਪਣੇ ਸਮੇਂ ਤੋਂ ਅਗਲੀ ਗੱਲ ਕਰਦਾ ਹੈ ਅਤੇ ਬਰਾਬਰਤਾ ਨੂੰ ਅਮਲੀ ਰੂਪ ਦਿੰਦਾ ਹੈ। ਇਹ ਰੂਪ ਦੇਣ ਦੀ ਪ੍ਰੇਰਨਾ ਗੁਰੂ ਗੋਬਿੰਦ ਸਿੰਘ ਨੇ ਕਿੱਥੋਂ ਪ੍ਰਾਪਤ ਕੀਤੀ ? ਸਾਥੀ ਸਹਿੰਸਰੇ ਹੁਰੀਂ ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਨੇ ਚਾਲੀ ਦਿਨ ਬਹਿ ਕੇ ਸੋਚ ਵਿਚਾਰ ਕੀਤੀ ਤੇ ਸ਼ਿਲਾ ਕਟਿਆ, ਦੇਵੀ ਨਹੀਂ ਧਿਆਈ। ਮੇਰੀ ਸੋਚ ਅਨੁਸਾਰ ਦੇਵੀ ਧਿਆਉਣ ਦੀ ਗੱਲ ਕਰਨ ਵਾਲੇ ਸਹਿੰਸਰੇ ਹੁਰਾਂ ਤੋਂ ਵੱਧ ਭੌਤਿਕਵਾਦੀ ਹਨ ਜਿਹੜੇ ਸੋਚ ਦੀ ਉਪਜ ਦਾ ਕੋਈ ਭੌਤਿਕੀ ਆਧਾਰ ਤਾਂ ਦੱਸਦੇ ਹਨ। ਜੇ ਕੇਵਲ ਚਾਲੀ ਦਿਨ ਦਾ ਸ਼ਿਲਾ ਕੱਟ ਕੇ ਅੰਤਰ ਧਿਆਨ ਹੋਣ ਪਿੱਛੋਂ ਨਵੀਂ ਸੋਚ ਉਪਜਣ ਦੀ ਗੱਲ ਹੈ ਤਾਂ ਇਹ ਅਧਿਆਤਮਵਾਦੀਆਂ ਦੇ ਵੱਧ ਨੇੜੇ ਹੈ ਜਿਹੜੇ ਗੁਰੂ ਨੂੰ 'ਅਵਤਾਰ' ਮੰਨ ਕੇ ਰੱਬੀ ਹੁਕਮ ਅਨੁਸਾਰ ਚਲਣ ਵਾਲਾ ਦਸਦੇ ਹਨ। ਇਸ ਤਰ੍ਹਾਂ ਇਹ ਗੱਲ ਵੀ ਢੁੱਕਦੀ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਚਾਲੀ ਦਿਨ ਤਪੱਸਿਆ ਕੀਤੀ ਤੇ ਉਹਨਾਂ ਨੂੰ ਰਬੀ ਹੁਕਮ ਨਵਾਂ ਪੰਥ ਸਾਜਣ ਦਾ ਮਿਲ ਗਿਆ। ਇਸ ਤਰ੍ਹਾਂ ਸਹਿੰਸਰਾ ਸਾਹਿਬ ਵੀ ਇਸ ਮਿੱਥ ਤੋਂ ਕੋਈ ਵੱਖਰੀ ਗੱਲ ਪੇਸ਼ ਨਹੀਂ ਕਰ ਸਕੇ। ਚੰਗਾ ਹੁੰਦਾ ਜੇਕਰ ਸਹਿੰਸਰਾ ਸਾਹਿਬ ਜੋ ਕੁਝ ਹੈ ਉਹਦੀ ਨਵੀਂ ਵਿਆਖਿਆ ਕਰਨ ਦੀ ਥਾਂ ਉਹਦੀ ਘੋਖ ਕਰਕੇ ਪੇਸ਼ ਕਰਦੇ ਜੋ ਕੁਝ ਅਲੋਪ ਹੈ।

ਗੁਰਤੇਜ ਸਿੰਘ ਭੁੱਲਰ [ਢਪਾਲੀ, ਜ਼ਿਲਾ ਬਠਿੰਡਾ]

ਸਿਰਜਣਾ ਦਾ ਅਪਰੈਲ-ਜੂਨ ਅੰਕ ਪੜ੍ਹਨ ਨੂੰ ਮਿਲਿਆ। ਵਰਿਆਮ ਸੰਧੂ ਦੀ ਕਹਾਣੀ ਵਿਚ ਸਾਡੇ ਅਰਧ-ਜਗੀਰੂ ਸਮਾਜ ਦੀ ਕਸ਼ਮਕਸ਼ ਦਾ ਯਥਾਰਥ ਹੈ ਅਤੇ ਇਹ ਸਾਡੇ ਟੁਟਦੇ ਬਣਦੇ ਰਿਸ਼ਤਿਆਂ ਦੀ ਦਾਸਤਾਨ ਹੈ। ਇਸ ਅੰਕ ਵਿਚ ਸਭ ਤੋਂ ਵਧ ਧਿਆਨ ਖਿੱਚਣ ਵਾਲਾ ਫੀਚਰ ਪ੍ਰੋ: ਟੀ. ਆਰ. ਵਿਨੋਦ ਦਾ ਲੇਖ ਹੈ। ਇਸ ਲੇਖ ਵਿਚ

ਲੇਖਕ ਨੇ ਮਾਰਕਸਵਾਦ ਦਾ ਵਿਸ਼ਲੇਸ਼ਣ ਕਰਦੇ ਹੋਏ ਬਹੁਤ ਸਾਰੀਆਂ ਸਿਧਾਂਤਕ ਗੁੰਝਲਾਂ ਨੂੰ ਖੋਲ੍ਹਣ ਦਾ ਯਤਨ ਕੀਤਾ ਹੈ। ਪਰ ਇਸ ਲੇਖ ਦੇ ਕਈ ਪੱਖਾਂ ਉਤੇ ਕਿੰਤੂ ਵੀ ਉਠਾਏ ਜਾਣ ਵਾਲੇ ਹਨ। ਲੇਖਕ ਦੇ ਕਹਿਣ ਅਨੁਸਾਰ ਜੇ ਮਨੁੱਖ ਦੀ ਮਾਨਸਿਕ ਸਿਰਜਣਾ ਹੋਣ ਵਿਚ ਸਾਹਿਤ ਸੰਸਕ੍ਰਿਤੀ ਦਾ ਇਕ ਅੰਗ ਹੈ ਅਤੇ ਜੇ ਇਹ ਇਸਦੇ ਹੋਰ ਅੰਗਾਂ ਧਰਮ, ਦਰਸ਼ਨ, ਸਦਾਚਾਰ, ਅਰਥ-ਸ਼ਾਸਤਰ ਅਤੇ ਰਾਜਨੀਤੀ 'ਤੇ ਨਿਰਭਰ ਨਹੀਂ ਹੈ—ਤਾਂ ਹੋਰ ਅੰਗਾਂ ਦੀ ਤਰ੍ਹਾਂ ਇਸਦੀ ਵੀ ਆਪਣੀ ਖੁਦ-ਮੁਖਤਾਰ ਹੋਂਦ ਨੂੰ ਮੰਨਣਾ ਇਸ ਸਚਾਈ ਤੋਂ ਇਨਕਾਰੀ ਹੋਣਾ ਹੈ ਕਿ ਸਾਡੇ ਆਰਥਿਕ ਰਿਸ਼ਤੇ ਅਤੇ ਅਰਥਚਾਰਾ ਬੁਨਿਆਦੀ ਤੌਰ 'ਤੇ ਸਾਹਿਤ ਉਤੇ ਅਸਰ ਪਾਉਂਦਾ ਹੈ। ਸਾਹਿਤ ਨੂੰ ਰਾਜਨੀਤੀ ਤੋਂ ਨਿਖੇੜ ਕੇ ਪੇਸ਼ ਕਰਨ ਦਾ ਮਤਲਬ ਹੋਏਗਾ 'ਨਿਰੋਲ ਸਾਹਿਤ' ਦੇ ਸਿਧਾਂਤ ਦਾ ਪ੍ਰਚਾਰ ਕਰਨਾ। ਮਨੁੱਖੀ ਸੂਝ ਅਸਲ ਵਿਚ ਵਿਅਕਤੀ-ਮਨੁੱਖਾਂ ਦੇ ਪਰਸਪਰ ਰਿਸ਼ਤਿਆਂ ਦਾ ਹੀ ਮਾਨਸਿਕ ਪਹਿਲੂ ਹੈ। ਮਾਨਸਿਕ ਵਿਕਾਸ ਦਾ ਪ੍ਰਤੀਬਿੰਬ ਵਿਅਕਤੀ-ਮਨੁੱਖਾਂ ਦੇ ਕਾਰਜ ਅਤੇ ਵਤੀਰੇ ਰਾਹੀਂ ਹੀ ਸਿਰਜਿਆ ਜਾ ਸਕਦਾ ਹੈ। ਕਿਸੇ ਸਮਾਜਵਾਦੀ ਸਮਾਜ ਵਿਚ ਰਹਿੰਦੇ ਮਨੁੱਖਾਂ ਦਾ ਵਤੀਰਾ ਨਿਸ਼ਚੇ ਹੀ ਕਿਸੇ ਪੂੰਜੀਵਾਦੀ ਜਾਂ ਜਗੀਰਦਾਰੀ ਸਮਾਜ ਵਿਚ ਰਹਿ ਰਹੇ ਮਨੁੱਖਾਂ ਨਾਲੋਂ ਵੱਖਰਾ ਹੋਵੇਗਾ। ਇਸ ਤਰ੍ਹਾਂ ਮਨੁੱਖ ਦਾ ਕਾਰਜ ਅਤੇ ਵਤੀਰਾ ਸਮਾਜ ਦੇ ਆਰਥਿਕ ਸੰਬੰਧਾਂ ਦੇ ਦ੍ਰਿਸ਼ਟੀਕੋਣ ਤੋਂ ਹੀ ਦੇਖਿਆ ਜਾ ਸਕਦਾ ਹੈ। ਅਤੇ ਜੇਕਰ ਸਾਹਿਤ ਇਹਨਾਂ ਸੰਬੰਧਾਂ ਨੂੰ ਮਨੁੱਖ ਦੀ ਅਸਲ ਆਜ਼ਾਦੀ ਬਹਾਲ ਕਰਨ ਅਤੇ ਲੁੱਟ ਖਸੁੱਟ ਦਾ ਰਾਜ ਖਤਮ ਕਰਨ ਲਈ ਲੋਕਾਂ ਨੂੰ ਅਗਾਂਹ ਨਹੀਂ ਤੋਰਦਾ ਤਾਂ ਇਹ ਵਾਸਤਵ ਵਿਚ ਸਾਹਿਤ ਨਹੀਂ। ਜਦੋਂ ਸਮਾਜ ਦੇ ਗਲਤ ਅਨਸਰਾਂ ਨੂੰ ਖਤਮ ਕਰਨਾ ਸਾਹਿਤ ਦਾ ਫਰਜ਼ ਬਣ ਗਿਆ ਹੋਵੇ ਤਾਂ ਫਿਰ ਸਾਹਿਤ ਨਿਰਪੱਖ ਨਹੀਂ ਹੋ ਸਕਦਾ। ਜੇ ਸਾਹਿਤ ਨੇ ਸਮਾਜ ਦੀ ਇਕ ਜਮਾਤ ਦੀ ਮੁਕਤੀ ਲਈ ਕਾਰਜ ਨੂੰ ਨੇਪਰੇ ਚਾੜ੍ਹਨ ਵਿਚ ਸਹਾਈ ਹੋਣਾ ਹੈ ਤਾਂ ਫਿਰ ਸਾਹਿਤ ਨਿਸ਼ਚੇ ਹੀ ਰਾਜਨੀਤੀ ਨੂੰ ਲੋਕਾਂ ਵਿਚ ਅਗਾਂਹ ਤੋਰਨ ਦਾ ਮਾਧਿਅਮ ਬਣਕੇ ਹੀ ਕੰਮ ਕਰੇਗਾ। ਸੰਸਕ੍ਰਿਤੀ ਅਤੇ ਸਭਿਆਚਾਰ ਖੁਦ ਅਰਥਚਾਰੇ ਤੇ ਆਰਥਿਕ ਸੰਬੰਧਾਂ 'ਤੇ ਨਿਰਭਰ ਕਰਦੇ ਹਨ।

ਗੁਰਬਖਸ਼ ਜੱਸ, [ਪੁਰਹੀਰਾ, ਜ਼ਿਲ੍ਹਾ ਹੁਸ਼ਿਆਰਪੁਰ]

ਪਰਚਾ ਤਾਂ ਕਾਫੀ ਦੇਰ ਪਹਿਲਾਂ ਤੋਂ ਪੜ੍ਹਦਾ ਆ ਰਿਹਾ ਹਾਂ ਪਰ ਪਰਚੇ ਬਾਰੇ ਜਾਂ ਫਿਰ ਇਸ ਵਿਚ ਛਪਦੇ ਮੈਟਰ ਬਾਰੇ ਕਈ ਬਾਰ ਵਿਚਾਰ ਕਰਨ ਉਪਰੰਤ ਅੱਜ ਹੀ ਲਿਖ ਰਿਹਾ ਹਾਂ। ਲਿਖਣ ਲਈ ਮਜਬੂਰ ਤੁਹਾਡੀ ਸੰਪਾਦਕੀ 'ਕ੍ਰਾਂਤੀਕਾਰੀ ਸਾਹਿਤ' ਨੇ ਕੀਤਾ ਹੈ। ਨਾਵਲ 'ਲਹੂ ਦੀ ਲੋਅ' ਬਾਰੇ ਮੈਂ ਵੀ ਇਕ ਪਰਚੇ ਵਿਚ ਆਪਣੇ ਵਿਚਾਰ ਪ੍ਰਗਟ ਕਰ ਚੁਕਿਆ ਹਾਂ ਤੇ ਤੁਹਾਡੀ ਇਸ ਗੱਲ ਨਾਲ ਸਹਿਮਤ ਹਾਂ ਕਿ ਇਸ ਨਾਵਲ ਨੂੰ ਪ੍ਰਮਾਣਿਕਤਾ ਨਹੀਂ ਦਿੱਤੀ ਜਾ ਸਕਦੀ। ਇਹ ਨਾਵਲ ਲਿਖ ਕੇ ਕੰਵਲ ਆਪਣਾ ਸਮਾਜਕ ਫਰਜ਼ ਪੂਰਾ ਕਰ ਸਕਿਆ ਹੈ ਸਾਹਿਤਕ ਫਰਜ਼ ਨਹੀਂ। ਸੰਘਣੀ ਉਪਭਾਵੁਕਤਾ ਦਾ ਸ਼ਿਕਾਰ ਕੰਵਲ ਕੇਵਲ ਪੁਲਸ ਤਸ਼ੱਦਦ ਨਾਲ ਸੰਬੰਧਿਤ ਘਟਨਾਵਾਂ ਨੂੰ ਰੋਚਿਕ ਬਣਾਉਣ ਤਕ ਹੀ ਸੀਮਿਤ ਹੈ। ਇਸ ਬਾਰ ਦੇ ਬਾਕੀ ਪਰਚੇ ਵਿਚ ਵਰਿਆਮ ਸੰਧੂ ਦੀ ਕਹਾਣੀ 'ਸੁਨਹਿਰੀ ਕਿਣਕਾ' ਭਾਵੇਂ ਵਿਸਥਾਰ ਪੂਰਬਕ ਹੈ ਤੇ ਕਲਾਤਮਕ ਦ੍ਰਿਸ਼ਟੀ ਤੇ ਪੂਰੀ ਨਹੀਂ ਉਤਰਦੀ ਫਿਰ ਵੀ ਰੋਚਿਕ ਹੈ। ਸੇਖੋਂ

ਸਾਹਿਬ ਦਾ ਜਵਾਬ ਚੰਗਾ ਹੈ। ਪ੍ਰੀਤਮ ਸਿੰਘ ਦੀ ਆਲੋਚਨਾ ਸੰਬੰਧੀ ਵੰਡ ਪੰਡਤਾਊ ਕਿਸਮ ਦੀ ਹੈ। ਕਵਿਤਾਵਾਂ ਵਿਚੋਂ ਅਜਮੇਰ ਗਿੱਲ ਦੀ ਕਵਿਤਾ 'ਬਦਲਦੀਆਂ ਮਿਤਲਾਂ ਤੇ ਹਨੇਰ' ਚੰਗੀ ਲੱਗੀ। ਸੁਰਜੀਤ ਗਿੱਲ ਦਾ ਲੇਖ ਅਸਤਰੋਵਸਕੀ ਦੇ ਜੀਵਨ ਬਾਰੇ ਚੰਗੀ ਜਾਣਕਾਰੀ ਦਿੰਦਾ ਹੈ। ਨਾਟਕ 'ਬਗਾਨੇ ਬੋਹੜ ਦੀ ਛਾਂ' ਮੈਂ ਵੀ ਵੇਖਿਆ ਹੈ ਤੇ ਇਸ ਪਰਚੇ ਵਿਚਲੀ ਆਲੋਚਨਾ ਉਸ ਨਾਟਕ ਨਾਲ ਨਿਆਂ ਕਰਦੀ ਹੈ।

ਸੁਖਦਰਸ਼ਨ ਸਿੱਧੂ [ਗਨੇਸ਼ ਨਗਰ, ਨਵੀਂ ਦਿੱਲੀ]

ਅਪਰੈਲ-ਜੂਨ 1978 ਦਾ ਅੰਕ ਪੜ੍ਹਿਆ ਤੇ ਆਨੰਦ ਮਾਣਿਆ।

ਮੇਰੀ ਰਾਏ ਸੀ ਕਿ ਪੰਜਾਬੀ ਦਾ ਕੋਈ ਉੱਤਮ ਸਾਹਿਤਕ ਪਰਚਾ ਨਹੀਂ ਜੋ ਬਿਨਾ ਕਿਸੇ ਪੱਖ-ਪਾਤ ਤੋਂ, ਗੁੱਟ ਬੰਦੀ ਤੋਂ ਨਿਰਲੇਪ ਸਮੁੱਚੇ ਤੌਰ 'ਤੇ ਸਾਹਿਤ ਦੀ ਸੇਵਾ ਕਰ ਰਿਹਾ ਹੋਵੇ। ਪਰ ਇਸ ਪਰਚੇ ਨੇ ਅਪਣੀ ਰਾਏ ਬਦਲਣ 'ਤੇ ਮਜਬੂਰ ਕਰ ਦਿੱਤਾ ਹੈ। ਸਮੁੱਚੀ ਕਿਰਤ ਹੀ ਸਲਾਹੁਣ ਯੋਗ ਹੈ। ਵਧਾਈ! ਉਮੀਦ ਹੈ ਇਸ ਪਰਚੇ ਬਾਰੇ ਬਣੀ 'ਰਾਏ' ਨੂੰ ਤੋੜਨ ਦਾ ਸਮਾਂ ਨਹੀਂ ਆਵੇਗਾ। ਹਰਭਜਨ ਸਿੰਘ ਖੇਮਕਰਨੀ [ਬਠਿੰਡਾ]

ਕਹਾਣੀ ਲਿਖਣ ਵਿਚ ਵਰਿਆਮ ਸੰਧੂ ਸਭ ਨੂੰ ਮਾਤ ਪਾਈ ਜਾ ਰਿਹਾ ਹੈ। ਪਿੰਡਾਂ ਦੀਆਂ ਦੇਸੀ ਜਿਹੀਆਂ ਖੇਡਾਂ ਤੋਂ ਕਹਾਣੀ ਸ਼ੁਰੂ ਕਰਕੇ ਮਨੁੱਖ ਦਾ ਸਮੁੱਚਾ ਚਿਤਰਨ ਪਾਠਕਾਂ ਸਾਹਮਣੇ ਪੇਸ਼ ਕਰ ਜਾਣਾ ਕੋਈ ਸੌਖੇਰਾ ਜਿਹਾ ਹੁਨਰ ਨਹੀਂ। "ਗੋਬਿੰਦ ਧਾਰਾ ਦੀ ਸਿਆਸਤ" ਗੁਰਚਰਨ ਸਿੰਘ ਸਹਿੰਸਰਾ ਦਾ ਲੇਖ ਕਾਫ਼ੀ ਮਿਹਨਤ ਨਾਲ ਲਿਖਿਆ ਗਿਆ ਹੈ। ਟੀ.ਆਰ. ਵਿਨੋਦ ਦਾ ਲੇਖ ਕੁਝ ਕੁ ਮੇਰੇ ਵਰਗੇ ਘੱਟ ਸੂਝ ਵਾਲੇ ਪਾਠਕਾਂ ਲਈ ਭੁਲੇਖਾ ਪਾਊ ਹੀ ਸਿੱਧ ਹੋ ਸਕਦਾ ਹੈ ਕਿਉਂਕਿ ਇਸ ਨੂੰ ਕਾਫ਼ੀ ਪਾਸਿਉਂ ਘੁੰਮਾ ਕੇ ਹੀ ਟਿਕਾਣੇ ਸਿਰ ਪਹੁੰਚਾ-ਇਆ ਲਗਦਾ ਹੈ। ਕਵਿਤਾਵਾਂ ਵਿਚ ਤ੍ਰਿਲੋਕ ਕਾਲੜਾ ਅਤੇ ਮਿੰਦਰ ਦੀ ਕਵਿਤਾ "ਰਾਤ ਦੇ ਇਕ ਪਾਸੇ" ਆਦਿ ਬੇਹੱਦ ਪਸੰਦ ਆਈਆਂ। ਸੰਧੂ ਵਰਿਆਣਵੀ [ਕਲੇਰਾਂ]

ਤਿੰਨਾਂ ਮਹੀਨਿਆਂ ਦੀ ਉਡੀਕ ਪਿਛੋਂ ਸਿਰਜਣਾ ਪੜ੍ਹੀ। ਐਤਕੀਂ ਦੀ ਸਿਰਜਣਾ ਵਿੱਚ ਸਿਖਰਾਂ ਛੋਹਣ ਵਾਲੀਆਂ ਕਹਾਣੀਆਂ ਤੇ ਕਵਿਤਾਵਾਂ ਹਨ। ਇਹਨਾਂ ਵਿਚੋਂ ਵਰਿਆਮ ਸੰਧੂ ਦੀ ਕਹਾਣੀ "ਸੁਨਹਿਰੀ ਕਿਣਕਾ" ਨੇ ਤਾਂ ਹੱਦ ਕੇ ਕਮਾਲ ਕਰ ਦਿਤੀ ਹੈ। ਦਿਲ ਵਿਚ ਖੁਭ ਜਾਣ ਵਾਲੀ ਕਹਾਣੀ ਹੈ। ਭੋਰਾ ਭਰ ਵੀ ਬਨਾਵਟੀਪਨ ਨਹੀਂ ਹੈ। ਪੇਂਡੂ ਜ਼ਿੰਦਗੀ ਤੇ ਵਾਪਰੀ ਇਹ ਇਕ ਲਿਸ਼ਕਵੀਂ ਹਕੀਕਤ ਹੈ। ਖਾਲਿਦ ਹੁਸੈਨ ਦੀ ਕਹਾਣੀ "ਗੋਰੀ ਫਸਲ ਦੇ ਸੌਦਾਗਰ" ਵੀ ਵਧੀਆ ਹੈ, ਜ਼ਰਾ ਡੂੰਘਾਈ ਨਾਲ ਸੋਚਣ ਦੀ ਗੱਲ ਹੈ। ਮੇਰੀ ਵਧਾਈ ਕਬੂਲ ਕਰਨਾ ਕਵਿਤਾਵਾਂ ਵਿਚੋਂ ਮਿੰਦਰ ਦੀ "ਰਾਤ ਦੇ ਇੱਕ ਪਾਸੇ" ਤੇ ਹਰ ਜੀਤ ਚੌਧਰੀਆ ਦੀ "ਕੀ ਹਾਲ ਹੈ ?" ਵਰਨਣਯੋਗ ਹਨ। ਬਾਕੀ ਕਵਿਤਾਵਾਂ ਤੇ ਪੁਸਤਕ ਪੜਚੋਲ ਆਦਿ ਵੀ ਠੀਕ ਹਨ ਮੇਰੀ ਖਾਹਿਸ਼ ਹੈ ਕਿ 'ਸਿਰਜਣਾ' ਦੀ ਇਸ ਤੋਂ ਵੀ ਵਧੀਆ "ਸਿਰਜਣਾ" ਹੋਵੇ। ਸੁਖਬੀਰ ਕੌਰ [ਚੀਮਾਂ]

# 15 ਅਗਸਤ

**ਖ਼ੁਸ਼ੀਆਂ ਦਾ ਦਿਨ**—ਕਦਰਾਂ ਕੀਮਤਾਂ ਅਤੇ ਆਦਰਸ਼ਾਂ ਪ੍ਰਤੀ ਮੁੜ ਸਮਰਪਣ ਦਾ ਦਿਨ ।

## ਅਜ ਦੇ ਦਿਨ ਸਾਨੂੰ ਚੇਤੇ ਆਉਂਦਾ ਹੈ :

—ਮਹਾਤਮਾ ਗਾਂਧੀ ਦੀ ਅਗਵਾਈ ਹੇਠ ਇਤਿਹਾਸਕ ਸੁਤੰਤਰਤਾ ਸੰਗਰਾਮ ।

—ਲੱਖਾਂ ਦੇਸ਼-ਵਾਸੀਆਂ ਦੀਆਂ ਕੁਰਬਾਨੀਆਂ ਅਤੇ ਦੁਖ ਮੁਸੀਬਤਾਂ ।

—ਸੁਤੰਤਰਤਾ ਨੂੰ ਪੱਕਿਆਂ ਕਰਨਾ, ਦੇਸ਼ ਦਾ ਸੰਗਠਨ ਅਤੇ ਆਰਥਕ ਵਿਕਾਸ ਦੀਆਂ ਨੀਹਾਂ ਰਖਣਾ ।

## ਅਜ ਅਸੀਂ ਪ੍ਰਣ ਕਰਦੇ ਹਾਂ :

—ਦੇਸ਼ ਵਿਚੋਂ ਬੇਰੁਜ਼ਗਾਰੀ, ਬੀਮਾਰੀ ਅਤੇ ਅਣਪੜ੍ਹਤਾ ਖਤਮ ਕਰਾਂਗੇ;

—ਆਪਣੇ 5 ਲਖ 76 ਹਜ਼ਾਰ ਪਿੰਡਾਂ ਦੇ ਲੋਕਾਂ ਦੀਆਂ ਪੀਣ ਵਾਲੇ ਪਾਣੀ, ਸਿਹਤ, ਵਿਦਿਆ ਅਤੇ ਸੜਕਾਂ ਦੀਆਂ ਘਟੋ ਘਟ ਲੋੜਾਂ ਪੂਰੀਆਂ ਕਰਾਂਗੇ;

—ਸਮਾਜ ਦੀਆਂ ਕਮਜ਼ੋਰ ਸ਼੍ਰੇਣੀਆਂ ਨੂੰ ਬਰਾਬਰ ਦੇ ਭਾਈਵਾਲ ਬਣਾਕੇ ਸਮਾਜਕ, ਆਰਥਕ ਵਿਕਾਸ ਦੇ ਮਾਰਗ ਉਤੇ ਮੋਢੇ ਨਾਲ ਮੋਢਾ ਜੋੜਕੇ ਤੁਰਾਂਗੇ ।

**ਆਓ ! ਅਜ਼ਾਦੀ ਦੀ ਇਸ 31 ਵੀਂ ਵਰ੍ਹੇ ਗੰਢ ਤੇ ਪ੍ਰਣ ਕਰੀਏ ਕਿ ਅਸੀਂ ਗਾਂਧੀਜੀ ਦੇ ਸੁਫ਼ਨਿਆਂ ਦਾ ਭਾਰਤ ਉਸਾਰਾਗੇ । ਆਓ ! ਅਸੀਂ ਹਰ ਅੱਖ ਵਿਚੋਂ ਹੰਝੂ ਪੂੰਝ ਦੇਣ ਦੇ ਯਤਨ ਕਰੀਏ ।**



**SIRJANA** Literary Punjabi Quarterly, Chandigarh
No. 31 July—September, 1978

Registered with the Registrar of Newspapers for India Vide R. No. 10215/65